# ਬੇਸਿਕ ਸਿਖਿਆ ਕੀ ਹੈ



ਲੇਖਕ

ਹੰਸਰਾਜ ਭਾਟੀਆ



ਪੰਜਾਬ ਕਿਤਾਬ ਘਰ

ਜਾਲੰਧਰ ਸ਼ਹਿਰ

# ਬੇਸਿਕ ਸਿਖਿਆ ਮਾਲਾ

ਸੰਪਾਦਕ–ਹੰਸ ਰਾਜ ਭਾਟੀਆ

# ਬੇਸਿਕ ਸਿਖਿਆ ਕੀ ਹੈ

## ਕੁਝ ਸਨਮਾਨ ਯੋਗ ਸੰਮਤੀਆਂ

ਡਾ: ਜ਼ਾਕਰ ਹੁਸੈਨ ਉਪਕੁਲਪਤੀ ਮੁਸਲਿਮ ਯੂਨੀਵਰਸਿਟੀ ਅਲੀਗੜ੍ਹ—

"ਮੈਂ ਇਸ ਨੂੰ ਆਦਿ ਤੋਂ ਅੰਤ ਤਕ ਪੜ੍ਹਿਆ। ਪ੍ਰਸਤੁਤ ਵਿਸ਼ੇ ਤੇ ਲਿਖੇ ਗਏ ਸਾਰੇ ਪ੍ਰਕਾਸ਼ਨਾਂ ਵਿਚ ਇਹ ਰਚਨਾ ਸਭ ਤੋਂ ਵਧ ਸੰਤੋਖਜਨਕ ਹੈ। ਮੇਰੇ ਵਿਚਾਰ ਨਾਲ ਇਹ ਬੇਸਿਕ ਸਕੂਲਾਂ ਦੇ ਛਾਤਰ ਅਧਿਆਪਕਾਂ ਦੇ ਲਈ ਅਤਿਅੰਤ ਉਪਯੋਗੀ ਸਿਧ ਹੋਵੇਗੀ। ਉਨ੍ਹਾਂ ਦੇ ਕੋਲ ਹੁਣ ਤਕ ਇਸ ਵਿਸ਼ੇ ਸੰਬੰਧੀ ਸਾਮਗਰੀ ਦੀ ਥੁੜ ਹੈ।"

ਪ੍ਰੋਫ਼ੈਸਰ ਖ਼ਵਾਜਾ ਗੁਲਾਮ ਸਯਦੇਨ ਸਲਾਹਕਾਰ ਵਿਦਿਆ ਵਿਭਾਗ, ਭਾਰਤ ਸਰਕਾਰ ਨਵੀਂ ਦਿਲੀ।

"ਮੈਨੂੰ ਆਸ ਹੈ ਕਿ ਇਹ ਸਰਲ ਅਤੇ ਮੁੰਦਰ ਢੰਗ ਨਾਲ ਇਸ ਸਮੱਸਿਆ ਦੀ ਪ੍ਰਸਤੁਤੀ ਇਸ ਨਵੀਨ ਸਿਖਿਆ ਯੋਜਨਾ ਦੇ ਕੁਝ ਜ਼ਰੂਰੀ ਸਿਧਾਂਤ ਬਾਰੇ ਸਹੀ ਧਾਰਨਾ ਜ਼ਬਾਪਤ ਕਰਨ ਦੇ ਇੱਛਕ ਅਧਿਆਪਕਾਂ ਦੇ ਲਈ ਹਿਤਕਾਰੀ ਸਿੱਧ ਹੋਵੇਗੀ।

ਐਜੂਕੇਸ਼ਨਲ ਇੰਡੀਆ ਮਸੋਲੀਪਟਮ

"ਬੇਸਿਕ ਸਕੂਲਾਂ ਵਿਚ ਸਿਖਿਆ-ਕਾਰਜ ਕਰਨ ਵਾਲਿਆਂ ਲਈ ਇਹ ਇਕ ਅਮੋਲਕ ਪਥ-ਪ੍ਰਦਰਸ਼ਕ ਹੈ। ਇਹ ਤਾਂ ਸਭ ਨੂੰ ਪਤਾ ਹੈ ਹੀ ਕਿ ਭਾਰਤ ਸਰਕਾਰ ਇਸ ਸਿਖਿਆ ਪ੍ਰਣਾਲੀ ਨੂੰ ਅਪਣਾਉਣ ਲਈ ਬਚਨ-ਬੱਧ ਹੈ ਅਤੇ ਉਸ ਨੇ ਸਾਧਾਰਨ ਸਕੂਲਾਂ ਨੂੰ ਬੇਸਿਕ ਸਕੂਲਾਂ ਦਾ ਰੂਪ ਦੇਣ ਦਾ ਕੰਮ ਭੀ ਜ਼ੋਰ ਸ਼ੋਰ ਨਾਲ ਆਰੰਭ ਕਰ ਦਿਤਾ ਹੈ। ਵਿਸ਼ੇ ਪ੍ਰਧਾਨ ਪੁਸਤਕੀ-ਸਿਖਿਆ ਦੀ ਥਾਂ ਹੀ ਬਾਲਕ ਪ੍ਰਧਾਨ ਸਿਖਿਆ, ਜਿਸ ਵਿਚ ਸ਼ਿਲਪ ਕੇਵਲ ਸਾਧਨ ਮਾਤ੍ਰ ਹੀ ਹੋਵੇ, ਲੈ ਲਵੇਗੀ।"

ਐਜੂਕੇਸ਼ਨਲ ਤ੍ਰੈਮਾਸਿਕ ਦਿੱਲੀ।

"ਓਰੀਐਂਟ ਲੌਂਗਮੈਨ ਲਿਮਟਿਡ ਦੀ ਘੜੀ ਸਕੀਮ ਅਨੁਸਾਰ ਬੇਸਿਕ ਸਿਖਿਆ ਮਾਲਾ ਦੇ ਅੰਦਰੋਂ ਨਿਕਲਣ ਵਾਲਾ ਇਹ ਪਹਿਲਾ ਪ੍ਰਕਾਸ਼ਨ ਹੈ। ਬੇਸਿਕ ਸਿਖਿਆ ਸਕੀਮ ਦੇ ਮੁਢਲੇ ਸਿਧਾਂਤਾਂ ਨੂੰ ਭਲੀ ਪ੍ਰਕਾਰ ਜਾਣਨ ਵਾਲੇ ਪਾਠਕਾਂ ਦੇ ਲਈ ਭੂਮਿਕਾ ਦੇ ਰੂਪ ਵਿਚ ਉਸ ਦੀ ਉਪਯੋਗਤਾ ਵਿਸ਼ੇਸ਼ ਮਹਾਨਤਾ ਦੀ ਹੋਵੇਗੀ।"

"ਸ਼ੁਰੂ ਵਿਚ ਸ਼੍ਰੀ ਭਾਟੀਆ ਜੀ ਨੇ ਦੱਸਿਆ ਹੈ ਕਿ ਸਿਖਿਆ ਕਿਸ ਰੂਪ ਵਿਚ ਉਪਜਾਊ ਕਾਰਜ ਦੁਆਰਾ ਸੰਪਨ ਹੋਵੇ। ਇਹ ਵਿਚਾਰ ਕਿਸ ਪ੍ਰਕਾਰ ਮਹਾਤਮਾ ਗਾਂਧੀ ਦੇ ਮਨ ਵਿਚ ਉਠਿਆ ਅਤੇ ਕਿਵੇਂ ਸੰਨ 1938 ਈ: ਵਿਚ ਡਾ: ਜ਼ਾਕਰ ਹੁਸੈਨ ਕਮੇਟੀ ਪਿਛੋਂ ਇਸ ਸਕੀਮ ਵਿਚ ਵਿਕਾਸ ਹੋਇਆ। ਇਸ ਦੇ ਪਿਛੋਂ ਲੇਖਕ ਇਸ ਪ੍ਰਣਾਲੀ ਦੇ ਕੁਝ ਵਿਸ਼ੇਸ਼ ਗੁਣਾਂ ਦੀ ਵਿਆਖਿਆ ਕਰਦਾ ਹੈ।
"ਬੇਸਿਕ ਸਿਖਿਆ ਵਿਚ ਅਧਿਆਪਕ ਤੇ ਛਾਤਰ ਦੋਹਾਂ ਨੂੰ ਆਪਣੇ ਕੰਮ ਦੀ ਯੋਜਨਾ ਬਣਾਨ ਦੀ ਅਧਿਕ ਆਜ਼ਾਦੀ ਰਹਿੰਦੀ ਹੈ ਤੇ ਬਾਲਕਾਂ ਵਿਚ ਹਸਤ ਸ਼ਾਸਤ (ਹਥਾਂ ਦੀ) ਮਿਹਨਤ ਦੇ ਪ੍ਰਤੀ ਸਰਧਾ ਉਤਪੰਨ ਹੋ ਜਾਂਦੀ ਹੈ ਇਨ੍ਹਾਂ ਸਕੂਲਾਂ ਨਾਲ ਖਿਚੇ ਜਾਣ ਵਾਲੇ ਬਾਲਕਾਂ ਦੇ ਪਿੰਡ ਤੇ ਲੋਕ ਸਮਾਜ ਦੇ ਕਲਿਆਣ ਅਤੇ ਸੁਧਾਰ ਭੀ ਬੇਸਿਕ ਸਕੂਲਾਂ ਦੇ ਅੰਦਰ ਆਉਂਦੇ ਹਨ ਤਥਾ ਦੋਵੇਂ ਅਧਿਆਪਕ ਅਤੇ ਛਾਤਰ ਸਰਵਉਦੇ ਅਤੇ ਸਰਵ ਜਨਕ ਉਨਤੀ ਦੇ ਲਈ ਜਤਨ ਸ਼ੀਲ ਰਹਿੰਦੇ ਹਨ। ਇਸ ਦੇ ਛੁਟ ਬੇਸਿਕ ਸਿਖਿਆ ਸੱਚ ਅਤੇ ਅਹਿੰਸਾ ਤੇ ਆਧਾਰਿਤ ਹੋਣ ਦੇ ਕਾਰਨ "ਮੌਨ ਸਮਾਜਿਕ ਕ੍ਰਾਂਤੀ ਦੇ ਲਈ ਇਕ ਅਜਿਹੀ ਮਹਾਨ ਸ਼ਕਤੀ ਹੈ, ਜੋ ਅੰਤ ਵਿਚ ਵਿਸ਼ਵ ਸ਼ਾਂਤੀ ਸਥਾਪਨ ਦਾ ਪਥ-ਪ੍ਰਦਰਸ਼ਨ ਕਰ ਸਕਦੀ ਹੈ।"

# ਸੰਪਾਦਕੀ

ਇਸ ਬੇਸਿਕ ਸਿਖਿਆ ਦੀਆਂ ਪੁਸਤਕਾਂ ਸਰਲ ਅਤੇ ਸੰਖੇਪ ਢੰਗ ਨਾਲ ਲਿਖੀਆਂ ਗਈਆਂ ਹਨ ਅਤੇ ਬੇਸਿਕ ਸਿਖਿਆ ਦੇ ਸਿਧਾਂਤ ਅਤੇ ਸ਼ੈਲੀ ਨੂੰ ਉਨ੍ਹਾਂ ਅਧਿਆਪਕਾਂ ਦੇ ਹਿਤ ਲਈ ਪੇਸ਼ ਕਰਦੀ ਹੈ, ਜੋ ਬੇਸਿਕ ਸਕੂਲਾਂ ਵਿਚ ਕੰਮ ਕਰ ਰਹੇ ਹਨ ਜਾਂ ਕਰਨਗੇ। ਬੇਸਿਕ ਸਿਖਿਆ ਦੇ ਥਾਂ ਦਾ ਅਤੇ ਮਹਤਵ ਦਾ ਨਿਸਚੇ ਹੋ ਚੁਕਾ ਹੈ। ਉਸ ਨੂੰ ਅਸੀਂ ਰਾਸ਼ਟਰੀ ਸਿਖਿਆ ਪ੍ਰਣਾਲੀ ਦਾ ਆਸਣ ਦੇ ਚੁੱਕੇ ਹਾਂ ਇਸ ਲਈ ਬਹੁਤ ਜ਼ਰੂਰੀ ਹੈ ਕਿ ਬੇਸਿਕ ਸਿੱਖਿਆ ਪ੍ਰਣਾਲੀ ਦੇ ਪ੍ਰਮੁਖ ਨਿਯਮਾਂ ਅਤੇ ਗੁਣਾਂ ਦੇ ਸੰਬੰਧ ਵਿਚ ਵਿਸਤ੍ਰਿਤ ਅਤੇ ਸਪਸ਼ਟ ਗਿਆਨ ਤੇ ਪਛਾਨ ਵਧੇ ਫੁਲੇ। ਇਹ ਪ੍ਰਣਾਲੀ ਉਨ੍ਹਾਂ ਪਰੰਪਰਾਗਤ ਸ਼ੈਲੀਆਂ ਤੋਂ ਇਕ ਦਮ ਭਿੰਨ ਹੈ, ਜਿਨ੍ਹਾਂ ਦੇ ਅਧੀਨ ਅਧਿਆਪਕ ਦਾ ਪ੍ਰਮੁਖ ਕੰਮ ਉਹ ਗਿਆਨ ਅਤੇ ਯੋਗਤਾ ਸਿਖਾਣਾ ਹੈ, ਜੋ ਪੁਸਤਕਾਂ ਵਿਚ ਭਰੀ ਪਈ ਹੈ। ਕੀ ਉਜਿਹੇ ਹੀ ਕੰਮ ਕਰਦੇ ਜਾਈਏ ਜਿਵੇਂ ਅਸੀਂ ਕਰ ਰਹੇ ਹਾਂ ਜਾਂ ਜਿਸ ਬਚੇ ਨੂੰ ਅਸੀਂ ਸਿਖਿਆ ਦੇਣੀ ਚਾਹੁੰਦੇ ਹਾਂ ਅਤੇ ਜਿਸ ਯੁਗ ਦੇ ਲਈ ਉਸ ਨੂੰ ਸਿਖਿਆ ਦੇਂਦੇ ਹਾਂ ਉਨ੍ਹਾਂ ਦੀਆਂ ਨਿੱਤ ਬਦਲੀਆਂ ਹੋਈਆਂ ਮੰਗਾਂ ਦੇ ਨਾਲ ਨਾਲ ਅਸੀਂ ਭੀ ਬਦਲੀਏ। ਇਸੇ ਮਾਲਾ ਵਿਚ ਇਹ ਜ਼ੋਰ ਦਿੱਤਾ ਗਿਆ ਹੈ ਕਿ ਸਾਡੇ ਤਰੀਕੇ ਅਤੇ ਢੰਗ ਬਦਲਣ ਅਤੇ ਇਹ ਦਿਖਾਣ ਦੀ ਕੋਸ਼ਿਸ਼ ਕੀਤੀ ਗਈ ਹੈ ਕਿ ਉਹ ਕਿਸ ਦ੍ਰਿਸ਼ਟੀ ਵਿਚ ਬਦਲਣ।

# ਬੇਸਿਕ ਸਿਖਿਆ ਕੀ ਹੈ

## ( 1 )

ਸਿਖਿਆ ਕੇਵਲ ਉਪਦੇਸ਼ ਮਾਤਰ ਜਾਂ ਕਿਤਾਬਾਂ ਯਾਦ ਕਰਨ ਨੂੰ ਨਹੀਂ ਕਿਹਾ ਜਾਂਦਾ । ਇਹ ਤਾਂ ਸਰੀਰਕ, ਮਾਨਸਿਕ, ਸਮਾਜਿਕ ਅਤੇ ਅਧਿਆਤਮਕ (ਆਤਮ ਗਿਆਨ) ਸ਼ਕਤੀਆਂ ਅਤੇ ਯੋਗਤਾਵਾਂ ਦਾ ਪੂਰਾ ਪੂਰਾ ਤੇ ਚੌਮੁਖੀ ਵਾਧਾ ਤੇ ਵਿਕਾਸ ਹੈ । ਇਸ ਨੂੰ ਹਰ ਬੱਚੇ ਦੀ ਸਹਾਇਤਾ ਕਰਨੀ ਚਾਹੀਦੀ ਹੈ: ਤਾਕਿ

(1) ਉਹ ਆਪਣੇ ਸਰੀਰ ਨੂੰ ਅਰੋਗ ਬਣਾਵੇ ਤੇ ਉਸਦੀ ਮਨੌਬਿਰਤੀਆਂ ਪਵਿੱਤਰ ਤੇ ਦੋਸ਼ ਰਹਿਤ ਹੋਣ ।

(2) ਉਹ ਆਪਣੇ ਆਲੇ ਦੁਆਲੇ ਨੂੰ ਚੰਗੀ ਤਰ੍ਹਾਂ ਜਾਣ ਅਤੇ ਸਮਝ ਸਕੇ ।

(3) ਉਹ ਨਿਯਮਬੱਧ, ਸੁਤੰਤਰ ਤੇ ਸਮਾਲੋਚਕ (Critically) ਰੂਪ ਨਾਲ ਨਿਰੀਖਣ ਕਰੇ ਤੇ ਸੋਚੇ ਤੇ ਨਿਯਮਬੱਧ, ਸਮਾਲੋਚਨਾ (Critical) ਸੋਚਣ ਤੇ ਖੋਜਣ ਦੀ ਪਛਾਣ ਕਰੇ ।

(4) ਉਹ ਅਜਿਹੇ ਗੁਣ ਅਤੇ ਆਦਤਾਂ (Skills and Habits) ਸਿਖੇ ਜੋ ਘਰ, ਸਮਾਜ, ਸਕੂਲ, ਧੰਦਾ (Vocation) ਅਤੇ ਮਨ-ਪਰਚਾਵਾ (Recreation) ਨਾਲ ਸੰਬੰਧ ਰਖਣ ਵਾਲੀਆਂ ਕ੍ਰਿਆਵਾਂ ਲਈ ਜ਼ਰੂਰੀ ਅਤੇ ਲਾਭਦਾਇਕ ਹੋਣ ।

(5) ਉਹ ਲੋੜੀਦੀ ਜਾਤੀ, ਸਮਾਜਿਕ ਸੰਬੰਧ ਪੈਦਾ ਕਰੇ ਅਤੇ ਉੱਨਤ ਸੁਝ ਤੇ ਪਰਜਾਤੰਤਰੀ ਉਦੇਸ਼ਾਂ ਜਾਂ ਆਦਰਸ਼ਾਂ ਨੂੰ ਅਪਣਾਏ ।

(6) ਉਹ ਆਪਣੇ ਅੰਦਰ ਅਜਿਹੀਆਂ ਵਿਸ਼ੇਸ਼ ਦਿਲਚਸਪੀਆਂ (Develope) ਪੈਦਾ ਕਰੇ, ਜਿਨ੍ਹਾਂ ਤੋਂ ਉਸਾਰੀ, ਉੱਨਤੀ, ਸੁਖ ਅਤੇ ਮਾਨਸਿਕ ਤੋਲ ਨਿਚਰਿਤ ਹੋਵੇ ।

ਦੇਸ ਨੂੰ ਆਜ਼ਾਦੀ ਦਿਵਾਉਣ ਅਤੇ ਉਸ ਲਈ ਇਕ ਨਵਾਂ ਸਮਾਜਿਕ ਤੇ ਆਧੁਨਿਕ ਢਾਂਚਾ ਤਿਆਰ ਕਰਨ ਦੇ ਜਤਨ ਵਿਚ ਮਹਾਤਮਾ ਗਾਂਧੀ ਜੀ ਨੇ ਬਹੁਤ ਪਹਿਲਾਂ ਇਹ ਸਮਝ ਲਿਆ ਸੀ ਕਿ ਮਨੁਖ ਮਾਤਰ ਨੂੰ ਚੰਗੇਰਾ ਬਣਾਉਣ ਲਈ ਚੰਗੇ ਮਨੁੱਖਾਂ ਦੀ ਫਸਲ ਤਿਆਰ ਕਰਨੀ ਪਵੇਗੀ ਜੋ ਕਿ ਚੰਗੀ ਸਿਖਿਆ ਤੋਂ ਹੀ

ਤਿਆਰ ਹੋ ਸਕਦੀ ਹੈ ਅਥਵਾ ਚੰਗੇ ਇਸਤ੍ਰੀ ਪੁਰਸ਼ ਚੰਗੀ ਸਿਖਿਆ ਤੋਂ ਹੀ ਪੈਦਾ ਹੋ ਸਕਦੇ ਹਨ, ਪਰ ਉਨ੍ਹਾਂ ਨੇ ਡਿੱਠਾ ਕਿ ਚਾਲੂ ਸਿਖਿਆ ਦਾ ਢੰਗ ਜਾਂ ਪ੍ਰਣਾਲੀ ਕਈ ਕਾਰਨਾਂ ਕਰਕੇ ਦੋਸ਼ ਪੂਰਕ ਹੈ; ਜਿਵੇਂ:—

(1) ਇਸ ਵਿਚ ਕੇਵਲ ਕਿਤਾਬਾਂ ਹੀ ਸਭ ਕੁਝ ਹਨ ਅਤੇ ਮੂਲੋਂ ਹੀ ਸਾਹਿਤਕ ਹਨ।

(2) ਇਹ ਸਾਨੂੰ ਪੜ੍ਹਾਂਦੀ ਤਾਂ ਠੀਕ ਗਿਆਨ ਹੈ, ਪਰੰਤੂ ਉਸਦਾ ਸਾਡੇ ਨਿੱਤ ਦੇ ਜੀਵਨ ਨਾਲ ਕੋਈ ਸੰਬੰਧ ਨਹੀਂ ਹੁੰਦਾ। ਇਹ ਸਾਡਾ ਗਿਆਨ (Knowledge) ਤਾਂ ਜ਼ਰੂਰੀ ਵਧਾਂਦੀ ਹੈ, ਪਰ ਸਾਡੀ ਸੂਝ (ਬੁਧੀ) ਨਹੀਂ ਵਧਾਂਦੀ।

(3) ਸਾਨੂੰ ਗਿਆਨ ਭੀ ਬੜੇ ਬਣਾਉਟੀ ਢੰਗ ਨਾਲ, ਉਸ ਨੂੰ ਕਈ ਬੇਜੋੜ ਅਤੇ ਅੱਡ ਵਿਸ਼ਿਆਂ ਵਿਚ ਵੰਡ ਕੇ ਦਿਤਾ ਜਾਂਦਾ ਹੈ।

(4) ਚਾਲੂ ਸਿਖਿਆ ਕ੍ਰਿਆਤਮਕ ਗੁਣਾਂ ਨੂੰ ਭੁਲਾਂਦੀ ਅਤੇ ਸਮਾਜਿਕ ਨਿਪੁੰਨਤਾ ਨੂੰ ਵਿਕਾਸ ਪਾਣ ਤੋਂ ਰੋਕਦੀ ਹੈ।

(5) ਇਹ ਮਿਤਰ ਭਾਵ ਤੇ ਮਿਲਵਰਤਣ ਦੀ ਥਾਂ ਈਰਖਾ ਤੇ ਤੁਲਨਾ ਦੀ ਭਾਵਨਾ ਨੂੰ ਉਤੇਜਨਾ ਦਿੰਦੀ ਹੈ।

(6) ਇਹ ਭਾਰਤੀ ਸੰਸਕ੍ਰਿਤੀ ਲਈ ਵਿਦੇਸ਼ੀ ਹੈ।

(7) ਇਹ ਅੰਗਰੇਜ਼ੀ ਦੇ ਅਧਿਅਨ (Study and Learning) ਕਰਨ ਨੂੰ ਮਹੱਤਵ ਦਿੰਦੀ ਹੈ ਤੇ ਮਾਤਭਾਸ਼ਾ ਵਿਚ ਆਪਣੇ ਭਾਵ ਪਰਗਟ ਕਰਨ ਦੀ ਜਾਚ ਭੁਲਾਂਦੀ ਹੈ।

(8) ਇਹ ਬਹੁਤ ਖਰਚੀਲੀ ਹੈ।

(9) ਇਸ ਨੇ ਪੜ੍ਹਿਆਂ ਤੇ ਅਨਪੜ੍ਹਾਂ ਵਿਚ ਖਲੀਜ ਪੈਦਾ ਕਰ ਦਿਤੀ ਹੈ।

(10) ਇਹ ਆਮ ਜਨਤਾ (Masses) ਦੀ ਵਿਦਿਆ ਨਹੀਂ ਕਹੀ ਜਾ ਸਕਦੀ ਅਥਵਾ ਇਹ ਥੋੜ੍ਹੇ ਲੋਕਾਂ ਨੂੰ ਮਿਲ ਰਹੀ। ਜਨਤਾ ਇਸ ਤੋਂ ਲਾਭ ਨਹੀਂ ਉਠਾ ਸਕਦੀ।

(11) ਇਸ ਵਿਚ ਬਹੁਤ ਕੁਝ ਵਿਅਰਥ ਹੈ। ਬਹੁਤ ਘੱਟ ਬੱਚੇ ਪਹਿਲੀ ਵਿਚ ਦਾਖਲ ਹੋ ਕੇ ਪੰਜਵੀਂ ਤੱਕ ਪੁਜਦੇ ਹਨ ਅਤੇ ਜਿਹੜਾ ਕੁਝ ਉਹ ਸਿੱਖਦੇ ਹਨ, ਉਹ

ਉਨ੍ਹਾਂ ਦੇ ਜੀਵਨ ਵਿਚ ਕੰਮ ਆਉਣ ਵਾਲਾ ਨਹੀਂ ਹੁੰਦਾ ।

ਸੰਨ 1937 ਦੇ ਜੁਲਾਈ ਦੇ ਹਰੀ ਜਨ ਵਿਚ ਮਹਾਤਮਾ ਗਾਂਧੀ ਜੀ ਨ ਲਿਖਿਆ ਸੀ । ਸਿਖਿਆ ਤੋਂ ਮੇਰਾ ਭਾਵ ਬਾਲਕ ਤੇ ਆਦਮੀ ਦੇ ਸਰੀਰ, ਮਨ ਅਤੇ ਆਤਮਾ ਦਾ ਚੋਮੁਖੀ ਅਤੇ ਸ੍ਰੇਸ਼ਟ ਵਿਕਾਸ ਤੋਂ ਹੈ । ਕੇਵਲ ਸਾਖ਼ਰਤਾ (Literacy) ਆਪਣੇ ਆਪ ਵਿਚ ਸਿਖਿਆ ਨਹੀਂ । ਮੈਂ, ਇਸ ਲਈ ਬਾਲਕ ਦੀ ਸਿਖਿਆ, ਉਸ ਨੂੰ ਕੋਈ ਉਪਯੋਗੀ ਦਸਤਕਾਰੀ ਸਿਖਾ ਕੇ ਅਰੰਭ ਕਰਨੀ ਚਾਹੁੰਦਾ ਹਾਂ, ਜਿਸ ਤੋਂ ਉਹ ਸਿਖਿਆ ਦਾ ਆਰੰਭ ਹੁੰਦੇ ਹੀ ਕੁਝ ਬਣਾਉਣਾ ਤੇ ਪੈਦਾ ਕਰਨਾ ਸਿਖੇ । ਇਸ ਤਰ੍ਹਾਂ ਹਰ ਇਕ ਸਕੂਲ ਸ੍ਵੈ-ਅਵਲੰਬੀ (Self-supporting) ਬਣਾਇਆ ਜਾ ਸਕਦਾ ਹੈ, ਕੇਵਲ ਸ਼ਰਤ ਇਹ ਹੈ ਕਿ ਇਨ੍ਹਾਂ ਸਕੂਲਾਂ ਦੀਆਂ ਬਣੀਆਂ ਹੋਈਆਂ ਚੀਜ਼ਾਂ ਸਰਕਾਰ ਖਰੀਦ ਲਵੇ ।

ਉਸੇ ਸਾਲ ਅਕਤੂਬਰ ਵਿਚ ਵਾਰਧਾ ਵਿਚ ਰਾਸ਼ਟਰੀ ਸੇਵਕਾਂ ਦੀ ਇਕ ਕਾਨਫ੍ਰੰਸ ਬੁਲਾਈ ਗਈ । ਮਹਾਤਮਾ ਗਾਂਧੀ ਉਸ ਦੇ ਪ੍ਰਧਾਨ ਸਨ ਅਤੇ ਉਨ੍ਹਾਂ ਦੇ ਸੁਝਾਉ ਤੇ ਸਲਾਹ ਪਿਛੋਂ ਹੇਠ ਲਿਖੇ ਮਤੇ ਪਰਵਾਨ ਕੀਤੇ ਗਏ:—

(1) ਇਸ ਕਾਨਫ੍ਰੰਸ ਦੀ ਰਾਇ ਵਿਚ ਸਾਰੇ ਰਾਸ਼ਟਰ ਲਈ ਸਤ ਸਾਲ ਦੀ ਬਿਨਾ ਫੀਸ ਲਾਜ਼ਮੀ ਸਿਖਿਆ ਦਾ ਪ੍ਰਬੰਧ ਕੀਤਾ ਜਾਵੇ । ਇਹ ਸਾਰੇ ਰਾਜ ਵਿਚ ਲਾਗੂ ਕੀਤੀ ਜਾਵੇ ।

(2) ਸਿਖਿਆ ਦਾ ਅਧਿਅਨ ਮਾਤਭਾਸ਼ਾ ਹੋਵੇ ।

(3) ਕਾਨਫ੍ਰੰਸ ਮਹਾਤਮਾ ਗਾਂਧੀ ਦੇ ਮਤੇ ਦੀ ਪ੍ਰੋੜ੍ਹਤਾ ਕਰਦੀ ਹੈ ਕਿ ਇਸ ਅਵਸਥਾ ਵਿਚ ਸਿਖਿਆ ਦਾ ਸਾਰਾ ਕੰਮ ਕਿਸੇ ਸ਼ਿਲਪ ਦੇ ਉਪਜਾਊ ਕੰਮ ਰਾਹੀਂ ਸੰਪਨ ਹੋਵੇ ਅਤੇ ਜਿਨ੍ਹਾਂ ਭੀ ਯੋਗਤਾਵਾਂ ਦਾ ਵਿਕਾਸ ਅਤੇ ਸਿਖਿਆ ਹੋਵੇ, ਜਿਥੋਂ ਤਕ ਹੋ ਸਕੇ ਬਾਲਕ ਦੇ ਵਾਤਾਵਰਨ ਨੂੰ ਮਧ ਰਖ ਕੇ ਚੁਣੇ ਗਏ ਕਿਸੇ ਮੁੱਖ ਸ਼ਿਲਪ ਨਾਲ ਗੂੜ੍ਹਾ ਸੰਬੰਧ ਰਖੇ ।

(4) ਇਹ ਕਾਨਫ੍ਰੰਸ ਆਸ ਕਰਦੀ ਹੈ ਕਿ ਅਜਿਹੀ ਸਿਖਿਆ ਪ੍ਰਣਾਲੀ

ਹੌਲੀ ੨ ਜਾਂ ਦਰਜਾ ਬਦਰਜਾ ਅਧਿਆਪਕਾਂ ਦੀ ਤਨਖਾਹ ਦਾ ਖਰਚ ਕੱਢ ਸਕੇਗੀ ।*

ਕਾਨਫ੍ਰੰਸ ਨੇ ਡਾਕਟਰ ਜ਼ਾਕਿਰ ਹੁਸੈਨ ਦੀ ਪ੍ਰਧਾਨਗੀ ਹੇਠ ਕੁਝ ਮੁਖੀ ਸਿਖਿਆ ਸ਼ਾਸਤਰੀਆਂ ਦੀ ਇਕ ਕਮੇਟੀ ਬਣਾਈ ਜਿਸ ਨੂੰ ਵੱਡਾ ਪਾਠ ਕ੍ਰਮ ਬਣਾਉਣ ਦਾ ਜ਼ਿੰਮਾ ਲਾਇਆ ਗਿਆ । ਇਸ ਕਮੇਟੀ ਵਿਚ ਖ਼ਵਾਜਾ ਗੁਲਾਮ ਸੇਯਦਨ ਦਾ ਨਾਂ ਵਰਨਣ ਯੋਗ ਹੈ । ਇਸ ਕਮੇਟੀ ਦੀ ਰੀਪੋਰਟ ਮਾਰਚ 1930 ਵਿਚ ਪ੍ਰਕਾਸ਼ਤ ਹੋਈ ਅਤੇ "ਵਾਰਧਾ ਸਿਖਿਆ ਪ੍ਰਣਾਲੀ ਰੀਪੋਰਟ" ਦੇ ਨਾਮ ਤੋਂ ਪ੍ਰਸਿਧ ਹੋਈ । ਇਹ ਮਹਾਤਮਾ ਗਾਂਧੀ ਜੀ ਨੇ ਪਸੰਦ ਕੀਤੀ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਦੇ ਹਰੀਪੁਰ ਸੈਸ਼ਨ ਮਾਰਚ 1938 ਵਿਚ ਪੇਸ਼ ਕੀਤੀ ਗਈ । ਕਾਂਗਰਸ ਨੇ ਇਸ ਸਕੀਮ ਨੂੰ ਪਰਵਾਨ ਕਰਕੇ ਹੇਠ ਲਿਖੇ ਮਤੇ ਪਾਸ ਕੀਤੇ:—

(1) ਸਾਰੇ ਦੇਸ ਵਿਚ ਸੱਤ ਸਾਲ ਲਈ (5 ਤੋਂ 12 ਸਾਲ ਦੇ ਬੱਚਿਆਂ ਵਾਸਤੇ) ਬਿਨਾਂ ਫੀਸ ਅਤੇ ਲਾਜ਼ਮੀ ਸਿਖਿਆ ਪੁਚਾਈ ਜਾਵੇ ।

(2) ਸਿਖਿਆ ਦਾ ਮਾਧਿਅਮ ਮਾਤਭਾਸ਼ਾ ਹੋਵੇ ।

(3) ਇਸ ਕਾਲ ਵਿਚ ਮੁੱਢ ਤੋਂ ਲੈ ਕੇ ਅਖ਼ੀਰ ਤਕ ਸਿਖਿਆ ਦਾ ਸਾਰਾ ਕੰਮ ਕਿਸੇ ਨਾ ਕਿਸੇ ਉਪਜਾਊ ਸ਼ਿਲਪ ਦੁਆਰਾ ਸੰਪਨ ਹੋਵੇ ਅਤੇ ਹੋਰਨਾਂ ਸਾਰੀਆਂ ਕ੍ਰਿਆਵਾਂ ਦਾ ਵਿਕਾਸ ਤੇ ਦਿਤੀ ਜਾਣ ਵਾਲੀ ਸਿਖਿਆ ਜਿਦੋਂ ਤਕ ਸੰਭਵ ਹੋਵੇ ਕਿਸੇ ਮੁਖ ਸ਼ਿਲਪੀ ਕਾਰਜ ਨਾਲ ਸੰਬੰਧਤ ਹੋਵੇ । ਅਜਿਹੇ ਸ਼ਿਲਪ ਕਾਰਜ ਦਾ ਚੁਣਾਉ ਬਾਲਕ ਦੇ ਵਾਤਾਵਰਨ ਨੂੰ ਸਾਹਮਣੇ ਰਖ ਕੇ ਕੀਤਾ ਜਾਵੇ ।

ਇਕ ਅਖਿਲ ਭਾਰਤੀ ਬੋਰਡ ਬਣਾਇਆ ਗਿਆ, ਜਿਸ ਨੂੰ ਰਾਸ਼ਟਰੀ ਬੁਨਿਆਦੀ ਸਿਖਿਆ ਦਾ ਕਾਰਜ ਕ੍ਰਮ ਵਿਸਤਾਰ ਅਤੇ ਸਪਸ਼ਟਤਾ ਨਾਲ ਸਿਥਰ ਕਰਨ ਦਾ ਭਾਰ ਸੌਂਪਿਆ ਗਿਆ । ਇਹ ਬੋਰਡ 'ਹਿੰਦੁਸਤਾਨੀ ਤਾਲੀਮੀ ਸੰਘ' ਦੇ ਨਾਮ ਤੋਂ ਪ੍ਰਸਿਧ ਹੋਇਆ । ਇਸ ਨੇ ਨਵੇਂ ਬੁਨਿਆਦੀ ਸਕੂਲ ਸੰਗਠਿਤ ਕਰਨ (Organise) ਅਤੇ ਉਨ੍ਹਾਂ ਲਈ ਅਧਿਆਪਕ ਤਿਆਰ ਕਰਨ ਲਈ ਬੜਾ ਮਹਾਨਤਾ ਭਰਿਆ ਕੰਮ ਕੀਤਾ ।

---

*ਜ਼ਾਕਿਰ ਹੁਸੈਨ ਕਮੇਟੀ ਦੀ ਰਿਪੋਰਟ ਅਤੇ ਵੱਡਾ ਪਾਠ ਕ੍ਰਮ ਸਫ਼ਾ 3 ਪ੍ਰਕਾਸ਼ਕ ਹਿੰਦੁਸਤਾਨੀ ਤਾਲੀਮੀ ਸੰਘ (1938)

ਸਿਖਿਆ ਦੇ ਕੇਂਦਰੀ ਸਲਾਹਕਾਰ ਬੋਰਡ (Central Advisory Board of Education) ਜੋ ਭਾਰਤ ਸਰਕਾਰ ਨੂੰ ਸਿਖਿਆ ਸੰਬੰਧੀ ਮਾਮਲਿਆਂ ਤੇ ਸਲਾਹ ਦਿੰਦਾ ਹੈ, ਨੇ ਸਿਖਿਆ ਸੰਬੰਧੀ ਇਸ ਨਵੀਂ ਸਕੀਮ ਦਾ ਮਹੱਤਵ ਪ੍ਰਵਾਨ ਕਰਕੇ ਇਸ ਦਾ ਸੁਆਗਤ ਕੀਤਾ ਤੇ ਇਸ ਤੇ ਹੋਰ ਵਿਚਾਰ ਕਰਨ ਲਈ ਸ੍ਰੀ ਬੀ. ਜੀ. ਖ਼ੇਰ ਪ੍ਰਧਾਨ ਮੰਤਰੀ ਤੇ ਵਿਦਿਅਕ ਮੰਤਰੀ ਬੰਬਈ ਸਰਕਾਰ ਦੀ ਪ੍ਰਧਾਨਗੀ ਵਿਚ ਇਕ ਕਮੇਟੀ ਕਾਇਮ ਕੀਤੀ। ਡਾਕਟਰ ਜ਼ਾਕਰ ਹੁਸੈਨ ਭੀ ਇਸ ਕਮੇਟੀ ਦੇ ਮੈਂਬਰਾਂ ਵਿਚੋਂ ਇਕ ਸਨ ਤੇ ਉਨ੍ਹਾਂ ਨੇ ਵਾਰਧਾ ਸਿਖਿਆ ਸਕੀਮ ਬਾਰੇ ਫੈਲੀਆਂ ਹੋਈਆਂ ਕੁਝ ਗਲਤ ਫ਼ਹਿਮੀਆਂ ਅਥਵਾ ਭਰਮਾਂ ਨੂੰ ਦੂਰ ਕੀਤਾ ਜਾਂ ਦੂਰ ਕਰਨ ਦਾ ਜਤਨ ਕੀਤਾ। ਉਨ੍ਹਾਂ ਨੇ ਇਸ ਗੱਲ ਤੇ ਭੀ ਜ਼ੋਰ ਦਿਤਾ ਕਿ ਵਾਰਧਾ ਸਿਖਿਆ ਸਕੀਮ ਦਾ ਉਦੇਸ਼ ਚੌਦਾਂ ਸਾਲ ਦੀ ਉਮਰ ਵਿਚ ਟ੍ਰੇਂਡ ਸ਼ਿਲਪਕਾਰ (Craftsman) ਤਿਆਰ ਕਰਨਾ ਨਹੀਂ, ਅਸਾਂ ਤਾਂ ਉਹ ਵਸੀਲੇ ਵਰਤਣੇ ਹਨ, ਜਿਨ੍ਹਾਂ ਦੁਆਰਾ ਸ਼ਿਲਪ ਕਾਰਜ ਵਿਚ ਲੁਕੀਆਂ ਹੋਈਆਂ ਸਾਰਥਕ ਸਿਖਿਆਵਾਂ, ਸਿਖਿਆ ਦੇ ਕੰਮ ਆ ਸਕਣ। ਉਸ ਨੇ ਕਿਹਾ, ਇਹ ਯੋਜਨਾ ਸਿਖਿਆ ਦੀ ਹੈ, ਉਪਜ ਦੀ ਨਹੀਂ।" ਇਸ ਲਈ ਸਾਨੂੰ ਉਹੀ ਸ਼ਿਲਪ (ਧੰਦੇ) ਚੁਣਨੇ ਚਾਹੀਦੇ ਹਨ। ਜਿਨ੍ਹਾਂ ਦੁਆਰਾ ਸਿਖਿਆ ਦਾ ਵੱਧ ਤੋਂ ਵੱਧ ਹਿੱਤ ਹੋਵੇ ਅਤੇ ਜੋ ਸਰਲ ਅਤੇ ਸਾਧਾਰਨ ਢੰਗਾਂ ਨਾਲ ਮਨੁਖ ਦੀਆਂ ਜ਼ਰੂਰ ਚੇਸ਼ਟਾਵਾਂ ਵਿਚ ਗੁੰਦੇ ਹੋਏ ਹਨ।*

ਖ਼ੇਰ ਕਮੇਟੀ ਨੇ "ਕੰਮ ਦੁਆਰਾ ਸਿਖਿਅ ਦੇ ਸਿਧਾਂਤ" (Principles of Education through activity) ਨੂੰ ਮੰਨਿਆ ਤੇ ਇਸ ਗੱਲ ਤੇ ਜ਼ੋਰ ਦਿਤਾ ਕਿ ਛੋਟੀਆਂ ਜਮਾਤਾਂ ਵਿਚ ਘਟੋ ਘਟ ਕੰਮ, ਉਦਯੋਗ ਦੇ ਸ਼ਿਲਪ ਕਈ ਪ੍ਰਕਾਰ ਦਾ ਹੋਣਾ ਚਾਹੀਦਾ ਹੈ ਜਿਸ ਤੋਂ ਛੋਟੇ ਬਚਿਆਂ ਨੂੰ ਆਪਣੀ ਰੁਚੀ ਦੇ ਅਨੁਸਾਰ ਕਈ ਪ੍ਰਕਾਰ ਦੇ ਕੰਮ ਕਰਨ ਅਤੇ ਸਿਖਣ ਦੇ ਕਾਫ਼ੀ ਮੌਕੇ ਮਿਲਣ ਅਤੇ ਪਿਛੋਂ ਕੋਈ ਇਕ

*ਕੰਮ ਦੇ ਸੱਤ ਸਾਲ (Seven years of work) ਸਫ਼ਾ 4, ਨਵੀਂ ਤਾਲੀਮ ਦੀ ਅਠਵੀਂ ਸਾਲਾਨਾ ਰੀਪੋਰਟ 1938–45 ਜੋ ਹਿੰਦੁਸਤਾਨੀ ਤਾਲੀਮੀ ਸੰਘ ਦੀ ਰਚੀ ਹੋਈ ਹੈ। ਸੈਂਟਰਲ ਵਿਦਿਅਕ ਸਲਾਹਕਾਰ ਬੋਰਡ ਦੀ ਰੀਪੋਰਟ 1938–45, ਸਫ਼ਾ 2।

ਮੂਲ ਸ਼ਿਲਪ ਸਿਖਣ ਵਿਚ ਮਦਦ ਮਿਲੇ, ਤਾਕਿ ਬਚਿਆਂ ਦੀਆ ਹੱਥ ਦੀਆਂ ਬਣੀਆਂ ਹੋਈਆਂ ਚੀਜ਼ਾਂ ਵਿਕ ਸਕਣ। ਕਮੇਟੀ ਦੀਆਂ ਮੋਟੀਆਂ ਮੋਟੀਆਂ ਸਫ਼ਾਰਸ਼ਾਂ ਇਹ ਸਨ:--

1. ਬੁਨਿਆਦੀ ਸਿਖਿਆ ਦੀ ਸਕੀਮ ਸਭ ਤੋਂ ਪਹਿਲਾਂ ਪਿੰਡਾਂ ਵਿਚ ਚਾਲੂ ਕੀਤੀ ਜਾਵੇ।

2. ਲਾਜ਼ਮੀ ਸਿਖਿਆ ਦੀ ਮਿਆਦ 6 ਸਾਲ ਦੀ ਉਮਰ ਤੋਂ 14 ਸਾਲ ਦੀ ਉਮਰ ਤਕ ਹੋਵੇ ਪਰ ਨਵੇਂ ਸਕੂਲਾਂ ਵਿਚ 5 ਸਾਲ ਦੀ ਉਮਰ ਦੇ ਬੱਚੇ ਭੀ ਦਾਖਲ ਕਰ ਲਏ ਜਾਣ।

3. ਨਵੇਂ ਬੁਨਿਆਦੀ ਸਕੂਲਾਂ ਦੇ ਵਿਦਿਆਰਥੀਆਂ ਨੂੰ ਪੰਜਵੀਂ ਜਮਾਤ ਜਾਂ ਯਾਰਾਂ ਸਾਲ ਦੀ ਉਮਰ ਦੇ ਪਿਛੋਂ ਦੂਜੇ ਸਕੂਲਾਂ ਵਿਚ ਅਗਾਂਹ ਪੜ੍ਹਨ ਦੀ ਸੁਤੰਤਰਤਾ ਹੋਵੇ।

4. ਪੜ੍ਹਾਈ ਲਿਖਾਈ ਦਾ ਮਾਧਿਅਮ ਬੱਚੇ ਦੀ ਮਾਤ ਭਾਸ਼ਾ ਹੋਵੇ।

5. ਸਾਰੇ ਭਾਰਤ ਲਈ ਇਕ ਸਾਂਝੀ ਰਾਸ਼ਟ੍ਰ ਭਾਸ਼ਾ ਦਾ ਹੋਣਾ ਜ਼ਰੂਰੀ ਹੈ। ਇਹ ਭਾਸ਼ਾ ਹਿੰਦੁਸਤਾਨੀ ਹੋਵੇ ਜੋ ਉਰਦੂ ਤੇ ਦੇਵਨਾਗਰੀ ਲਿਪੀ ਦੁਹਾਂ ਵਿੱਚ ਲਿਖੀ ਜਾ ਸਕੇ। ਵਿਦਿਆਰਥੀ ਨੂੰ ਲਿਪੀ ਚੁਣਨ ਵਿੱਚ ਪੂਰੀ ੨ ਆਜ਼ਾਦੀ ਹੋਵੇ ਅਤੇ ਪੜ੍ਹਨ ਪੜ੍ਹਾਉਣ ਦਾ ਕੰਮ ਉਸੇ ਲਿਪੀ ਵਿੱਚ ਕੀਤਾ ਜਾਵੇ, ਹਰ ਅਧਿਆਪਕ ਦੁਹਾਂ ਲਿਪੀਆਂ (ਉਰਦੂ ਤੇ ਹਿੰਦੀ) ਤੋਂ ਪੂਰੀ ਤਰ੍ਹਾਂ ਜਾਣੂ ਹੋਵੇ।

6. ਕੋਈ ਬਾਹਰਲੀ ਪ੍ਰੀਖਿਆ (ਸਕੂਲੋਂ ਬਾਹਰ) ਦੀ ਲੋੜ ਨਹੀਂ। ਬੁਨਿਆਦੀ ਕੋਰਸ ਦੇ ਅੰਤ (ਮੁੱਕਣ ਪਿਛੋਂ) ਵਿੱਚ ਇਕ ਸਕੂਲ ਛੱਡਣ ਦਾ ਸਰਟੀਫਿਕੇਟ ਦਿੱਤਾ ਜਾਵੇ ਜੋ ਸਕੂਲ ਦੀ ਅੰਦਰਲੀ ਪ੍ਰੀਖਿਆ ਦੇ ਆਧਾਰ ਤੇ ਹੋਵੇ।

ਖ਼ੈਰ ਕਮੇਟੀ ਦੀਆਂ ਇਹ ਸਫ਼ਾਰਸ਼ਾਂ ਆਮ ਤੌਰ ਤੇ ਮੰਨ ਲਈਆਂ ਗਈਆਂ ਤੇ ਇਕ ਹੋਰ ਕਮੇਟੀ ਉਸੇ ਪ੍ਰਧਾਨ ਦੀ ਪ੍ਰਧਾਨਗੀ ਹੇਠ ਨਿਯੁਕਤ ਕੀਤੀ ਗਈ ਜੋ ਬੁਨਿਆਦੀ ਸਿਖਿਆ ਤੇ ਉੱਚ ਸਿਖਿਆ ਦੇ ਵਿਚਕਾਰ ਤਾਲ ਮੇਲ ਪੈਦਾ ਕਰਨ ਲਈ ਸੋਚੇ। ਏਸੇ ਕਮੇਟੀ ਨੇ ਸਿਫ਼ਾਰਸ਼ ਕੀਤੀ ਕਿ ਬੇਸਿਕ ਸਿਖਿਆ ਦਾ ਕੋਰਸ (6 ਤੋਂ 14 ਸਾਲ ਦੀ ਉਮਰ ਤੱਕ) 8 ਸਾਲ ਦਾ ਹੋਵੇ।

ਇਸ ਕੋਰਸ ਦੇ ਦੋ ਹਿੱਸੇ ਹੋਣ ਪਹਿਲਾ **ਜੂਨੀਅਰ** (Junior) ਜੋ ਪਹਿਲੇ

ਪੰਜ ਸਾਲ ਤੱਕ ਚਲੇ ਤੇ 6 ਤੋਂ 11 ਸਾਲ ਦੇ ਬੱਚਿਆਂ ਲਈ ਹੋਵੇ। ਦੂਜਾ **ਸੀਨੀਅਰ** (Senior) ਰਹਿੰਦੇ ਤਿੰਨਾਂ ਸਾਲਾਂ ਲਈ। ਜੇ ਬੁਨਿਆਦੀ ਸਕੂਲਾਂ ਦੇ ਲੜਕੇ ਦੂਜੀ ਕਿਸਮ ਦੇ ਸਕੂਲਾਂ ਵਿੱਚ ਦਾਖ਼ਲ ਹੋਣਾ ਚਾਹੁਣ ਤਾਂ ਕੋਰਸ ਦਾ ਪਹਿਲਾ ਭਾਗ ਮੁਕਾ ਕੇ ਹੋ ਸਕਦੇ ਹਨ। ਇਨ੍ਹਾਂ ਦੂਹਾਂ ਕਮੇਟੀਆਂ ਦੇ ਸੁਝਾਓ ਕੇਂਦਰੀ ਸਲਾਹਕਾਰ ਸਿਖਿਆ ਬੋਰਡ ਨੇ ਪਰਵਾਨ ਕਰ ਲਿਆ ਅਤੇ ਜੰਗ ਤੋਂ ਪਿਛੋਂ ਭਾਰਤ ਸਿਖਿਆ ਵਿਕਾਸ ਸੰਬੰਧੀ ਰੀਪੋਰਟ 1944 ( Postwar Educational Developement in India 1944) ਜੋ ਸ੍ਰੀ ਸਾਰਜੰਟ ਵਲੋਂ ਜੰਗ ਦੇ ਪਿਛੋਂ ਲਿਖੀ ਗਈ ਸੀ। ਉਸ ਵਿਚ ਇਨ੍ਹਾਂ ਦੂਹਾਂ ਕਮੇਟੀਆਂ ਦੀਆਂ (ਉਪਰ ਆਈਆਂ) ਸਿਫ਼ਾਰਸ਼ਾਂ ਸ਼ਾਮਲ ਹਨ। ਏਸ ਰੀਪੋਰਟ ਨੂੰ ਕੇਂਦਰੀ ਅਤੇ ਰਾਜ ਸਰਕਾਰਾਂ ਦੂਹਾਂ ਨੇ ਜੋ ਪੰਜ ਸਾਲਾ ਸਿਖਿਆ ਸਕੀਮਾਂ ਬਣਾਈਆਂ ਹਨ ਉਨ੍ਹਾਂ ਵਿਚ ਬੇਸਿਕ ਸਿਖਿਆ ਨੂੰ ਮਹਾਨਤਾ ਭਰੀ ਥਾਂ ਮਿਲੀ ਹੈ। ਪ੍ਰੋਗਰਾਮ ਇਹ ਹੈ ਕਿ ਬੇਸਿਕ ਸਿਖਿਆ ਦਾ ਭਾਰੀ (ਵਧ ਤੋਂ ਵਧ) ਫੈਲਾਓ ਤੇ ਉਨਤੀ ਹੋਵੇ। ਜਿੰਨੇ ਭੀ ਨਵੇਂ ਸਕੂਲ ਖੋਲ੍ਹੇ ਜਾਣ ਸਾਰੇ ਦੇ ਸਾਰੇ ਬੇਸਿਕ ਟਾਈਪ (Basic Type) ਦੇ ਹੋਣ। ਜਿਉਂ ੨ ਸਮਾਂ ਮਿਲਦਾ ਜਾਵੇ ਪੁਰਾਣੇ ਸਕੂਲਾਂ ਨੂੰ ਬੇਸਿਕ ਸਕੂਲਾਂ ਵਿੱਚ ਬਦਲਿਆ ਜਾਵੇ। ਆਸ ਕੀਤੀ ਜਾਂਦੀ ਹੈ ਕਿ ਬੇਸਿਕ ਸਕੂਲ ਗਿਣਤੀ ਵਿੱਚ ਖ਼ੂਬ ਵਧਣਗੇ ਅਤੇ ਉਨ੍ਹਾਂ ਦੀ ਦਿਨੋ ਦਿਨ ਤਰੱਕੀ ਹੋਵੇਗੀ।

ਇਉਂ ਬੇਸਿਕ ਸਿਖਿਆ ਨੂੰ ਸਾਡੀ ਰਾਸ਼ਟ੍ਰੀ ਸਿਖਿਆ ਪਣਾਲੀ (National System of Education) ਦਾ ਪਦ ਮਿਲਿਆ। ਇਹ ਬਿਲਕੁਲ ਉਹ ਪ੍ਰਣਾਲੀ ਹੈ ਜੋ ਵਾਰਧਾ ਯੋਜਨਾ ਦੇ ਨਾਮ ਤੋਂ ਪ੍ਰਸਿੱਧ ਹੋਈ ਸੀ। ਫ਼ਰਕ ਕੇਵਲ ਏਨਾ ਹੈ ਕਿ ਕੇਂਦਰੀ ਸਲਾਹਕਾਰ ਸਿਖਿਆ ਬੋਰਡ ਨੇ ਉਸ ਦੇ ਆਰਥਕ ਪਹਿਲੂ ਤੇ ਏਨਾ ਜ਼ੋਰ ਨਹੀਂ ਦਿੱਤਾ, ਉਸ ਦਾ ਉਦੇਸ਼ ਇਹ ਨਹੀਂ ਕਿ ਬੇਸਿਕ ਸਕੂਲ ਬੇਸਿਕ ਸਿਖਿਆ ਦਾ ਸਾਰਾ ਖ਼ਰਚ ਕੱਢਣ। ਬੋਰਡ ਨੇ ਦੂਹਾਂ ਜੂਨੀਅਰ ਅਤੇ ਸੀਨੀਅਰ ਪ੍ਰਕਾਰ ਦੇ ਸਕੂਲਾਂ ਦੇ ਲਈ ਵੱਡਾ ਪਾਠ ਕ੍ਰਮ (Detailed Syllabous) ਤਿਆਰ ਕੀਤਾ ਹੈ ਅਤੇ ਇਕ ਹੋਰ ਕਮੇਟੀ ਬੇਸਿਕ ਅਧਿਆਪਕਾਂ ਦੀ ਮਦਦ ਅਤੇ ਅਗਵਾਈ ਲਈ ਪੁਸਤਕਾਂ ਤਿਆਰ ਕਰ ਰਹੀ ਹੈ। ਏਸ ਮੈਦਾਨ ਵਿੱਚ ਬਹੁਤ ਸਾਰਾ ਕੰਮ ਕੇਵਲ ਪ੍ਰੀਖਿਆ ਮਾਤਰ ਹੀ ਹੋਵੇਗਾ। ਜਦੋਂ ਤੱਕ ਬੇਸਿਕ ਸਿਖਿਆ ਤੇ ਬਹੁਤ ਸਾਰੇ ਸਤਰਕ

ਅਧਿਆਪਕ (Enlightened Teachers) ਅਤੇ ਅੱਗਰਗਾਮੀ (Progressive) ਟ੍ਰੇਨਿੰਗ ਅਤੇ ਸਿਖਿਆ ਵਿਦਿਆਲਾ ਲੰਮੀ ਉਮਰ ਤੱਕ ਵਿਚਾਰ ਪੂਰਬਕ ਕੰਮ ਨਹੀਂ ਕਰਦੇ ਇਸ ਪ੍ਰਣਾਲੀ ਦੇ ਤੌਰ ਤਰੀਕੇ ਉਪਾਓ ਅਤੇ ਸਾਰਨੀਆਂ ਸਪਸ਼ਟ ਅਤੇ ਨਿਸਚਿਤ ਨਹੀਂ ਬਣ ਸਕਦੇ ।

ਸਿਖਿਆ ਦੀ ਬੇਸਿਕ ਪ੍ਰਣਾਲੀ ਦੇ ਜਨਮ ਦੇ ਵਿਕਾਸ ਦੇ ਏਸ ਸੰਖੇਪ ਵਿਵਰਨ ਪਿਛੋਂ ਇਹ ਜ਼ਰੂਰੀ ਜਾਪਦਾ ਹੈ ਕਿ ਬੇਸਿਕ ਸਿਖਿਆ ਦੇ ਅਰਥ, ਪਰੀਭਾਸ਼ਾ ਆਦਿ ਨੂੰ ਅਧਿਕ ਸਪਸ਼ਟ ਕੀਤਾ ਜਾਵੇ ਅਤੇ ਸਕੂਲ ਵਿਚ ਏਸ ਪ੍ਰਣਾਲੀ ਦੀ ਬਦੌਲਤ ਜੋ ਖੂਬੀਆਂ ਅਤੇ ਲਾਭ ਪਾਏ ਜਾਂਦੇ ਹਨ । ਉਸ ਦਾ ਵਿਸਤਾਰ ਨਾਲ ਬਿਆਨ ਕੀਤਾ ਜਾਵੇ:—1. ਬੱਚਾ ਸਿਖਿਆ ਦਾ ਕੇਂਦਰ ਹੈ ।

2. ਗਿਆਨ ਅਤੇ ਵਿਦਿਆ ਇਕ ਅਖੰਡ ਸਮੂਹ (One Integrated whole) ਹੈ ।

3. ਬੱਚੇ ਕਰ ਕੇ ਸਿਖਣ ਜਾਂ ਆਪਣੀਆਂ ਸ੍ਵੈ ਛੰਦ ਕ੍ਰਿਆਵਾਂ (Self Activity) ਦੁਆਰਾ ਸਿਖਦੇ ਹਨ ।

4. ਚੇਸ਼ਟਾ (Activity) ਪ੍ਰਯੋਜਨ ਸਾਹਿਤ ਅਤੇ ਉਪਜਾਊ ਹੁੰਦੀ ਹੈ ।

5 ਸਿਖਿਆ ਦਾ ਮਾਧਿਅਮ ਕੋਈ ਸਿਲਪ ਦਾ ਕੰਮ ਰਹਿੰਦਾ ਹੈ ।

6. ਦੋਵੇਂ ਅਧਿਆਪਕ ਤੇ ਵਿਦਿਆਰਥੀ ਆਪਣੇ ਕੰਮ ਵਿਚ ਭਾਰੀ ਆਜ਼ਾਦੀ ਅਨੁਭਵ ਕਰਦੇ ਹਨ ।

7. ਬੱਚੇ ਹੱਥ ਦੇ ਕੰਮ ਜਾਂ ਮਿਹਨਤ (Manual Labour) ਦਾ ਸਤਿਕਾਰ ਕਰਦੇ ਹਨ ।

8. ਦੋਵੇਂ ਅਧਿਆਪਕ ਤੇ ਵਿਦਿਆਰਥੀ ਸਮਾਜਕ ਉਨਤੀ ਲਈ ਕੰਮ ਕਰਦੇ ਹਨ ।

9. ਮਹਾਤਮਾ ਗਾਂਧੀ ਜੀ ਦੇ ਦਿੱਤੇ ਗਏ ਸੱਚ ਤੇ ਅਹਿੰਸਾ ਦੇ ਆਦਰਸ਼ ਨੂੰ ਮੁਖ ਰਖ ਕੇ ਵਿਸ਼ਵ ਸ਼ਾਂਤੀ (World peace) ਦਾ ਜਤਨ ਕਰਦੇ ਹਨ ।

ਸਿਖਿਆ ਦੀ ਬੇਸਿਕ ਪ੍ਰਣਾਲੀ ਦੇ ਹੱਕ ਵਿਚ ਜੋ ਦਾਹਵੇ ਉਪਰ ਦਿੱਤੇ ਗਏ ਹਨ । ਅਗੇ ਉਨ੍ਹਾਂ ਦੀ ਵਿਸਥਾਰ ਨਾਲ ਵਿਆਖਿਆ ਕੀਤੀ ਜਾਂਦੀ ਹੈ ।

———

( 2 )

ਇਸ ਬੇਸਿਕ ਸਿਖਿਆ ਵਿਚ ਪ੍ਰਣਾਲੀ ਸਿਖਿਆ ਦਾ ਵਿਸ਼ਾ ਇਕ ਮਾਤਰ ਬਾਲਕ ਹੈ ਜਾਂ ਬਾਲਕ ਸਿਖਿਆ ਦਾ ਕੇਂਦਰ ਹੈ। ਸਿਖਿਆ ਬਾਲਕ ਨੇ ਪ੍ਰਾਪਤ ਕਰਨੀ ਹੈ। ਇਸ ਲਈ ਉਸ ਨੂੰ ਸਫਲ ਅਤੇ ਸਾਰਥਕ ਬਣਾਉਣ ਲਈ ਇਹ ਅਤਿਅੰਤ ਜ਼ਰੂਰੀ ਹੈ ਕਿ ਸਕੂਲ ਦੇ ਹਰ ਕੰਮ ਅਤੇ ਕੋਸ਼ਿਸ਼ ਵਿਚ ਬਾਲਕ ਪੂਰੀ ਦਿਲਚਸਪੀ ਲਵੇ ਅਤੇ ਉਸ ਵਿਚ ਚੁਸਤੀ ਨਾਲ ਭਾਗ ਲਵੇ। ਸਕੂਲ ਦਾ ਨਿਤ ਦਾ ਪਰੋਗਰਾਮ ਕੀ ਹੋਵੇ, ਉਸ ਵਿਚ ਕਿਹੜੀਆਂ ਗੱਲਾਂ ਨੂੰ ਮਹੱਤਵ ਦਿੱਤਾ ਜਾਵੇ। ਪਾਠ ਕ੍ਰਮ ਦੇ ਕਿਨ੍ਹਾਂ ਕਿਨ੍ਹਾਂ ਪਹਿਲੂਆਂ ਤੇ ਜ਼ੋਰ ਦਿੱਤਾ ਜਾਵੇ। ਭਿੰਨ ਭਿੰਨ ਕ੍ਰਿਆਵਾਂ ਤੇ ਢੰਗਾਂ ਨੂੰ ਕਿੰਨਾ ਕੁ ਸਮਾਂ ਮਿਲੇ, ਇਨ੍ਹਾਂ ਦਾ ਨਿਰਨਾ ਬਾਲਕਾਂ ਦੀਆਂ ਲੋੜਾਂ ਅਤੇ ਦਿਲਚਸਪੀਆਂ ਨੂੰ ਮੁਖ ਰਖ ਕੇ ਕਰਨਾ ਹੋਵੇਗਾ। ਬੇਸਿਕ ਸਿਖਿਆ ਬਾਲਕ ਨੂੰ ਹੀ 'ਗ੍ਰਾਹਕ' ਦੀ ਨਿਗਾਹ ਨਾਲ ਦੇਖਦੀ ਹੈ। ਇਸ ਦੀਆਂ ਮੁਖ ਮੰਗਾਂ, ਉਸ ਨੂੰ ਪੂਰੀ ਤਰ੍ਹਾਂ ਸਮਝਣੀਆਂ ਤੇ ਜਾਣਨੀਆਂ ਹਨ ਤੇ ਜਿਥੋਂ ਤਕ ਹੋ ਸਕੇ ਉਨ੍ਹਾਂ ਨੂੰ ਪੂਰੀ ਕਰਨ ਦੀ ਕੋਸ਼ਿਸ਼ ਕਰਨੀ ਹੈ।

ਬੇਸਿਕ ਸਿਖਿਆ ਦਾ ਦ੍ਰਿਸ਼ਟੀ ਕੋਨ ਨਵਾਂ ਨਵਾਂ ਨਹੀਂ। ਸੰਸਾਰ ਭਰ ਵਿਚ ਅਜਿਹੇ ਬਾਲਕ ਪ੍ਰਧਾਨ (Child Centred) ਸਕੂਲਾਂ ਤੇ ਜ਼ੋਰ ਦਿੱਤਾ ਜਾ ਰਿਹਾ ਹੈ ਜਿਥੇ ਸਮੁਚਾ ਜਤਨ ਬਾਲਕ ਦੇ ਸਰਬੰਗੀ ਹਿਤ ਲਈ ਕੀਤਾ ਜਾ ਰਿਹਾ ਹੈ।
ਉਨ੍ਹਾਂ ਦੀਆਂ ਮੰਗਾਂ, ਪ੍ਰਵਿਰਤੀਆਂ ਝੁਕਾਵਾਂ ਅਤੇ ਰੁਚੀ ਦੇ ਆਧਾਰ ਤੇ ਸਕੂਲ ਦਾ ਸਾਰਾ ਕਾਰਜ ਕ੍ਰਮ ਚਲਾਇਆ ਜਾਂਦਾ ਹੈ। ਇਹ ਪ੍ਰਭਾਵ ਉਸ ਵੱਡੀ ਲਹਿਰ ਦਾ ਸਿੱਟਾ ਹੈ ਜੋ ਕਈ ਸਾਲ ਪਹਿਲਾਂ ਪੇਸਟਾਲੋਜ਼ੀ (Pestalozzi) ਦੁਆਰਾ ਚਲੀ ਜਿਸ ਤੋਂ ਪੜ੍ਹਨ ਪੜ੍ਹਾਉਣ ਦੇ ਕੰਮ ਨੂੰ ਮਨੋ ਵਿਗਿਆਨਕ ਪੁਠ ਮਿਲੀ ਅਤੇ ਜਿਸ ਤੋਂ ਬਾਲਕਾਂ ਦੇ ਵਿਅਕਤੀਤਵ ਦਾ ਸੱਚਾ ਸਨਮਾਨ ਹੋਣ ਲੱਗਾ। ਪਹਿਲਾਂ ਰੂਸੋ (Rousseau), ਫਿਰ ਪੇਸਟਾਲੋਜ਼ੀ (Pestalozzi) ਅਤੇ ਪਿਛੋਂ ਫਰੋਏਬਲ

(Froeval) ਅਤੇ ਹਰਬਰਟ (Herbart) ਜਿਹੇ ਉਨ੍ਹੀਵੀਂ ਸਦੀ ਅਤੇ ਪਿਛੋਂ ਦੇ ਸਿਖਿਆ ਸ਼ਾਸਤ੍ਰੀਆਂ ਨੇ ਇਸ ਮੁਖ ਸਿਧਾਂਤ ਨੂੰ ਅਪਣਾਇਆ ਅਤੇ ਫੈਲਾਇਆ ਕਿ ਬਾਲਕ ਦਾ ਭਰਨ ਪੋਸ਼ਨ ਤੇ ਸਿਖਿਆ ਕਿਸੇ ਆਉਣ ਵਾਲੇ ਸਮੇਂ ਦੇ ਲਈ ਨਹੀਂ ਹੁੰਦੇ ਸਗੋਂ ਬਾਲਕ ਦਾ ਨਿਜੀ ਮਹਤਵ ਇਸੇ ਹਾਲਤ ਵਿਚ ਅਤੇ ਇਸੇ ਸਮੇਂ ਵਿਚ ਹੈ। ਸਾਡੇ ਆਪਣੇ ਜੁਗ ਵਿਚ ਅਮਰੀਕਾ ਦੇ ਵਡੇ ਫ਼ਿਲਾਸਫ਼ਰ ਅਤੇ ਸਿਖਿਆ ਸ਼ਾਸਤਰੀ ਜਾਨ ਡੇਵੀ (John Dewey) ਨੇ ਬਾਲਕ ਪ੍ਰਧਾਨ ਸਿਖਿਆ ਦੀ ਲਹਿਰ ਨੂੰ ਦਾਰਸ਼ਨਿਕ ਰੂਪ ਅਤੇ ਬਲ ਦਿੱਤਾ। ਜੋ ਅਜ ਨਵੀਂ ਸਿਖਿਆ (New Education) ਜਾਂ ਆਧੁਨਿਕ ਸਿਖਿਆ (Modren Education) ਤੋਂ ਪਰਚਲਤ ਹੈ ਤੇ ਡੇਵੀ ਦੇ ਵਿਚਾਰਾਂ ਤੋਂ ਪਰੇਰਤ ਤੇ ਲਤ ਪਤ ਹੈ। ਉਸ ਦੀ ਇਹ ਖਾਹਸ਼ ਹੈ ਕਿ ਸਕੂਲ ਵਿਚ ਬਾਲਕਾਂ ਦੇ ਵਿਅਕਤੀਤਵ ਦਾ ਉਨਤੀ ਹੀ ਆਦਰ ਹੋਣਾ ਚਾਹੀਦਾ ਹੈ ਜਿਨਾ ਵਡਿਆਂ ਦੇ ਵਿਅਕਤੀਤਵ ਦਾ ਸਮਾਜ ਵਿਚ ਹੁੰਦਾ ਹੈ।

ਇਸ ਲਹਿਰ ਦੇ ਪ੍ਰਭਾਵ ਨਾਲ ਬਾਲਕਾਂ ਦੇ ਸੁਭਾ ਅਤੇ ਮੰਗਾਂ ਦਾ ਅਨੇਕ ਮਨੋ ਵਿਗਿਆਨਕਾਂ ਅਤੇ ਅਧਿਆਪਕਾਂ ਨੇ ਅਧਿਅਨ ਕੀਤਾ ਅਤੇ ਆਮ ਲੋਕ ਉਨ੍ਹਾਂ ਨੂੰ ਚੰਗੀ ਤਰ੍ਹਾਂ ਸਮਝਨ ਤੇ ਜਾਣਨ ਲੱਗੇ।

1. ਬਾਲਕ ਵੱਡਿਆਂ ਦਾ ਇਕ ਨਿੱਕਾ ਨਮੂਨਾ ਹੀ ਨਹੀਂ। ਇਸ ਲਈ ਵੱਡਿਆਂ ਦੇ ਸੁਭਾਵ ਅਤੇ ਮੰਗਾਂ ਨੂੰ ਘਟਾ ਕੇ ਉਸ ਦੇ ਸੁਭਾਓ ਅਤੇ ਮੰਗਾਂ ਦਾ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ। ਉਸ ਦਾ ਮਨ ਅਤੇ ਆਚਰਨ, ਉਸ ਦੇ ਤੌਰ ਤਰੀਕੇ ਅਤੇ ਕੰਮ ਕਰਨ ਦਾ ਢੰਗ ਉਸ ਦੀ ਭਾਸ਼ਾ ਅਤੇ ਵਿਚਾਰ ਸਿਆਣਿਆਂ (ਲੋਕਾਂ) ਨਾਲੋਂ ਉਤਨੇ ਹੀ ਵਖੇਰੇ ਹਨ ਜਿਨਾ ਕਿ ਉਸ ਦੀ ਖੁਰਾਕ ਅਤੇ ਕਪੜੇ ਹਨ। ਜਿਵੇਂ ਇਕ ਸਾਲ ਦਾ ਬੱਚਾ ਵੀਹ ਸਾਲ ਦੇ ਜੁਆਨ ਦੀ ਖੁਰਾਕ ਦਾ ਵੀਹਵਾਂ ਭਾਗ ਨਹੀਂ ਖਾਂਦਾ ਉਸ ਦੀ ਖੁਰਾਕ ਬਿਲਕੁਲ ਭਿੰਨ ਹੁੰਦੀ ਹੈ ਅੰਤਰ ਕੇਵਲ ਮਾਤਰਾ ਦਾ ਹੀ ਨਹੀਂ।

2. ਹਰ ਬਾਲਕ ਇਕ ਅਨੂਠਾ ਪ੍ਰਾਣੀ (Unique being) ਹੈ। ਵਿਅਕਤਕ ਵਿਭਿਨਤਾ (Individual Differences) ਬਾਲਕਾਂ ਵਿਚ ਉਜਹੀ ਉਨੀ ਹੀ ਮਿਲਦੀ ਹੈ ਜਿਨੀ ਵੱਡਿਆਂ (ਪ੍ਰੌਢਾਂ) ਵਿਚ। ਇਹ ਪਰਚਲਤ ਧਾਰਨਾ

ਹੈ ਜਨਮ ਪੁਰ ਸਾਰੇ ਬੱਚੇ ਇਕੋ ਜਿਹੇ ਹੁੰਦੇ ਹਨ, ਛੱਡ ਦੇਣੀ ਚਾਹੀਦੀ ਹੈ। ਇਹਦਾ ਇਹ ਭਾਵ ਨਹੀਂ ਕਿ ਬੱਚਿਆਂ ਵਿਚ ਪਰਸਪਰ ਸਮਾਨਤਾ ਦੀ ਬੁਝ ਹੈ। ਸਗੋਂ ਇਹ ਕਿ ਬੱਚਿਆ ਦੇ ਪਰਸਪਰ ਭੇਦ ਨੂੰ ਮੰਨਿਆ ਜਾਵੇ ਤੇ ਉਨ੍ਹਾਂ ਨੂੰ ਇਕ ਹੀ ਪ੍ਰਕਾਰ ਦੀ ਸਿਖਿਆ ਦੇਣ ਜਾ ਉਨ੍ਹਾਂ ਦੇ ਨਾਲ ਇਕ ਹੀ ਪ੍ਰਕਾਰ ਵਿਹਾਰ ਕਰਨ ਦੀ ਕੋਸ਼ਿਸ਼ ਕੀਤੀ ਜਾਵੇ।

ਬੱਚਾ ਨਿਸ਼ਕ੍ਰਿਆ (Passive learner) ਨਹੀਂ ਜਾਂ ਗਿੱਲੀ ਮਿੱਟੀ ਵਾਂਗ ਹਰ ਪਾਸੇ ਸੁਗਮਤਾ ਨਾਲ ਢਲਣ ਵਾਲਾ ਨਿਸ਼ਕ੍ਰਿਆ ਪ੍ਰਾਣੀ ਨਹੀਂ ਸਗੋਂ ਉਹ ਤਾਂ ਜੀਉ ਦਾ ਜਾਗਦਾ ਕ੍ਰਿਆ ਸ਼ੀਲ (Active living being) ਹੈ। ਜੋ ਕਿਸੇ ਉਦੇਸ਼ (Goal) ਦੀ ਸਿਧੀ ਲਈ ਹਰ ਵੇਲੇ ਲਗਾ ਰਹਿੰਦਾ ਹੈ। ਉਸ ਦੇ ਦਿਮਾਗ਼ ਵਿਚ ਕਿਤਾਬਾਂ ਠੋਸਿਆਂ ਹੀ ਸਿਖਿਆ ਪੂਰੀ ਨਹੀਂ ਹੋ ਜਾਵੇਗੀ ਉਹ ਕੇਵਲ ਗ੍ਰਹਿਣ ਸ਼ੀਲ ਹੀ ਨਹੀਂ ਉਸ ਦੇ ਮਨ ਵਿਚ ਆਜ਼ਾਦੀ ਤੇ ਸ੍ਵੈ-ਛੰਦਤਾ ਹੈ। ਆਤਮ ਨਿਰਦੇਸ਼ਕ ਤੇ ਸ੍ਵੈ-ਆਵਲੰਬਨ ਦੀ ਪ੍ਰਵਿਰਤੀ ਹੈ ਅਤੇ ਉਸ ਦੀ ਪ੍ਰਬਲ ਇਛਾ ਰਹਿੰਦੀ ਹੈ ਕਿ ਉਹ ਕੁਝ ਕਰ ਕੇ ਹੱਥ ਪੈਰ ਹਿਲਾ ਕੇ ਸਿਖੇ। ਪਰੰਪਰਾ ਜਾਂ ਵਿਰਸਾ (Heredity) ਬੱਚਿਆਂ ਦਾ ਮਨ, ਸੁਭਾਉ ਅਤੇ ਚਰਿਤਰ ਜਨਮ ਤੋਂ ਹੀ ਨਹੀਂ ਸਿਥਰ ਕਰਦੀ ਸਗੋਂ ਉਸ ਦੀ ਉਸਾਰੀ ਅਤੇ ਗਠਨ ਵਿਚ ਵਾਤਾਵਰਨ ਦਾ ਬੜਾ ਹੱਥ ਰਹਿੰਦਾ ਹੈ। ਬੱਚੇ ਵਡੇ ਹੋ ਕੇ ਕੀ ਬਣਨਗੇ, ਉਸ ਦਾ ਝੁਕਾਉ ਕਿਧਰ ਹੋਵੇਗਾ ਉਸ ਦੀਆਂ ਯੋਗਤਾਂ ਕੇਹੀਆਂ ਹੋਣਗੀਆਂ ਉਸ ਦਾ ਫੈਸਲਾ ਉਨ੍ਹਾਂ ਦੇ ਹਾਲਾਤ ਤੇ ਨਿਰਭਰ ਰਹੇਗਾ। ਜਿਨ੍ਹਾਂ ਦੇ ਅੰਦਰ ਉਨ੍ਹਾਂ ਦਾ ਭਰਨ ਪਸਨ ਜਾਂ ਸਿਖਿਆ ਹੋਵੇਗੀ। ਵੱਡਿਆਂ ਨਾਲੋਂ ਬੱਚਿਆਂ ਲਈ ਵਾਤਾਵਰਨ ਬੜਾ ਮਹਤਵ ਰਖਦਾ ਹੈ ਅਤੇ ਵਿਅਕਤੀ-ਤਵ ਤੇ ਅਲਪ ਅਵਸਥਾ ਦੇ ਅਨੁਭਵ ਦਾ ਪ੍ਰਭਾਵ ਗੂੜ੍ਹਾ ਅਤੇ ਛਾਪ ਪੱਕੀ ਅਤੇ ਅਮਿਟ ਰਹਿੰਦੀ ਹੈ।

ਬਾਲਕਾਂ ਦੇ ਅਧਿਅਨ (Study), ਅਤੇ ਸਿਖਿਆ ਵਿਚ ਬੇਸਿਕ ਸਿਖਿਆ ਦੀ ਨਵੀਂ ਲਹਿਰ ਸਭ ਮੂਲ ਗੱਲਾਂ ਨੂੰ ਮੁੱਖ ਰਖਦੀ ਹੈ ਤੇ ਜਤਨ ਕਰਦੀ ਹੈ ਸਿਖਿਆ ਕਾਰਜ ਉਨ੍ਹਾਂ ਦੇ ਅਨੁਸਾਰ ਬਣਾਇਆ ਜਾਵੇ।

ਪਰਚੱਲਤ ਸਿਖਿਆ ਪ੍ਰਣਾਲੀ ਵਿਚ ਸਭ ਤੋਂ ਵਧ ਮਹਤਵ ਦੀ ਗੱਲ ਹੈ ਪੜ੍ਹਨ

ਪੜ੍ਹਾਉਣ ਦਾ ਵਿਸ਼ਾ ਤੇ ਕਿਤਾਬਾਂ (Subject and Text Book) । ਬਿਲਕੁਲ ਚੁਪ ਚਾਪ ਅਤੇ ਨਿਸਚਿੰਤ ਬੈਠੇ ਹੋਏ ਬਾਲਕ ਅਧਿਅਪਕਾਂ ਤੇ ਕਿਤਾਬਾਂ ਤੋਂ ਬੜੀ ਸਾਵਧਾਨੀ ਨਾਲ ਵੰਡਿਆ, ਸਜਾਇਆ ਤੇ ਜਗਾਇਆ ਹੋਇਆ (Graded and Classified) ਗਿਆਨ ਪ੍ਰਾਪਤ ਕਰਦੇ ਹਨ । ਹਿਲਦੇ ਜੁਲਦੇ ਨਹੀਂ ਨਾ ਹੀ ਕੁਝ ਕਰਦੇ ਹਨ । ਉਨ੍ਹਾਂ ਦੀ ਕਿਰਿਆ ਸ਼ੀਲਤਾ ਅਤੇ ਸਾਧ ਇਥੋਂ ਤਕ ਮਹਿਦੂਦ ਹੈ ਕਿ ਜੋ ਕੁਝ ਉਨ੍ਹਾ ਨੇ ਅਧਿਆਪਕਾਂ ਤੇ ਕਿਤਾਬਾਂ ਤੋਂ ਸਿਖਿਆ ਹੈ ਉਸ ਨੂੰ ਇਸ ਤਰ੍ਹਾਂ ਰਟ ਲੈਣ ਕਿ ਅਧਿਆਪਕ ਦੇ ਸਾਫ਼ ਸਾਫ਼ ਦੁਹਰਾ ਦੇਣ । ਬੱਚਿਆਂ ਦੀ ਸਿਖਿਆ ਤੀਹ ਤੋਂ ਪੰਜਾਹ ਦੀ ਗਿਣਤੀ ਦੀਆਂ ਜ਼ਮਾਤਾਂ ਵਿਚ ਹੁੰਦੀ ਹੈ ਅਤੇ ਹਰ ਇਕ ਤੋਂ ਆਸ ਕੀਤੀ ਜਾਂਦੀ ਹੈ ਕਿ ਉਹ ਗਿਆਨ ਦੇ ਇਕ ਨਿਸਚਿਤ ਸਤਰ (Standred) ਨੂੰ ਪੁਜ ਕੇ ਹੀ ਆਪਣੀ ਜ਼ਮਾਤ ਵਿਚ ਪੜ੍ਹਾਇਆ ਜਾਵੇ । ਅਜਿਹਾ ਵਿਚਾਰਿਆ ਜਾਂਦਾ ਹੈ ਕਿ ਸਕੂਲ ਤੇ ਅਧਿਆਪਕਾਂ ਤੋਂ ਪ੍ਰਾਪਤ ਕੀਤਾ ਗਿਆ ਕਿਤਾਬੀ ਗਿਆਨ ਬਾਲਕਾਂ ਦੇ ਵੱਡੇ ਹੋਣ ਤੇ ਕੰਮ ਆਵੇਗਾ ਅਤੇ ਸਾਲ ਦੇ ਅੰਤ ਵਿਚ ਦੋਹਾਂ ਅਧਿਆਪਕਾਂ ਅਤੇ ਛਾਤ੍ਰ ਪ੍ਰੀਖਿਆਵਾਂ ਦੇ ਭੈ ਨਾਲ ਤ੍ਰਹਿੰਦੇ (ਡਰਦੇ) ਰਹਿੰਦੇ ਹਨ । ਕੁਝ ਸਮੇਂ ਤੋਂ ਇਸ ਵਿਸ਼ੇ ਪ੍ਰਧਾਨ ਅਤੇ ਪੁਸਤਕ ਕੇਂਦ੍ਰਿਤ ਸਿਖਿਆ ਦੀ ਡਾਢੀ ਸਮਾਲੋਚਨਾ (Criticism) ਹੋ ਰਹੀ ਹੈ । ਮਨੁਖ ਦਾ ਵਡੇਰਾ ਗਿਆਨ ਭੰਡਾਰ ਜੋ ਕਈ ਭਿੰਨ ਭਿੰਨ ਵਿਸ਼ਿਆਂ ਨਾਲ ਵੰਡਿਆ ਜਾਦਾ ਹੈ। ਮਨੁਖ ਜਾਤੀ ਦੇ ਅਰਜਿਤ ਅਨੁਭਵ (Accumulated Experience) ਦਾ ਸਿੱਟਾ ਹੈ। ਪਰ ਇਸ ਦੀ ਵੰਡ ਨੇ ਉਸ ਨੂੰ ਅਜਿਹਾ ਰੂਪ ਦੇ ਦਿੱਤਾ ਹੈ ਕਿ ਜਾਤੀ ਦੇ ਅਨੁਭਵ ਤੇ ਬੱਚਿਆਂ ਦੇ ਅਨੁਭਵ ਵਿਚ ਇਕ ਗੂੜ੍ਹੀ ਖਾਈ ਪੈਂਦੀ ਗਈ ਹੈ । ਇਨ੍ਹਾਂ ਵਿਸ਼ਿਆਂ ਦੇ ਅਧਿਆਪਕ ਵਿਚ ਸਚਾਈਆਂ ਨੂੰ ਅਨੁਭਵ ਤੋਂ ਇਕ ਦਮ ਅੱਡ ਰਖਿਆ ਜਾਂਦਾ ਹੈ। ਜਿਸ ਤੋਂ ਬੱਚੇ ਇਨ੍ਹਾਂ ਦਾਂ ਅਰਥ ਤੇ ਮਹਤਵ ਨਹੀਂ ਸਮਝਦੇ ਅਤੇ ਇਨ੍ਹਾਂ ਨੂੰ ਰਟ ਲੈਣਾ ਹੀ ਆਪਣਾ ਉਦੇਸ਼ ਬਣਾ ਲੈਂਦੇ ਹਨ। ਇਹ ਸਚਾਈ ਮਨੁਖੀ ਅਨੁਭਵ ਦੇ ਖਿਲਰੇ ਹੋਏ ਕਣ ਜਾਂ ਟੁਕੜੇ ਹਨ ਅਤੇ ਜੋ ਭੀ ਜਤਨ ਇਨ੍ਹਾਂ ਦੇ ਵਿਸ਼ੇ ਵਿਚ ਬੱਚੇ ਕਰਦੇ ਹਨ ਉਨ੍ਹਾਂ ਦੀਆਂ ਆਪਣੀਆਂ ਲੋੜਾਂ, ਸਮੱਸਿਆਵਾਂ ਤੇ ਰੁਚੀਆਂ ਨਾਲ ਉਸ ਦਾ ਕਿਸੇ ਤਰ੍ਹਾਂ ਨਾਲ ਕੋਈ ਸੰਬੰਧ ਨਹੀਂ ਹੁੰਦਾ ।

ਕਈ ਵਾਰ ਬੇਸਿਕ ਸਿਖਿਆ ਪ੍ਰਣਾਲੀ ਤੇ ਦੋਸ਼ ਗਗਾਇਆ ਜਾਂਦਾ ਹੈ ਕਿ ਉਹ ਸਿਲਪ ਪ੍ਰਧਾਨ (Craft Centered) ਹੈ ਬਾਲਕ ਪ੍ਰਧਾਨ (Child Centre) ਨਹੀਂ। ਜਦੋਂ ਹਰ ਗੱਲ ਕਿਸੇ ਇਕ ਦਸਤਕਾਰੀ ਦੇ ਮਾਧਿਅਮ ਤੋਂ ਹੀ ਸਿਖਣੀ ਸਿਖਾਣੀ ਅਤੇ ਜਦੋਂ ਬੱਚਿਆ ਦੀਆਂ ਬਣਾਈਆਂ ਹੋਈਆਂ ਚੀਜ਼ਾਂ ਵੇਚ ਕੇ ਸਕੂਲ ਦਾ ਖ਼ਰਚ ਚਲਾਣਾ ਹੈ ਤਾਂ ਅਜਿਹਾ ਸੋਚਿਆ ਜਾਂਦਾ ਹੈ ਕਿ ਜ਼ੋਰ ਉਪਜ ਦਾ ਸ਼ਟੈਂਡਰਡ ਅਤੇ ਮਾਤਰਾ ਵਧਾਉਣ ਤੇ ਦਿੱਤਾ ਜਾਵੇਗਾ ਅਤੇ ਬਾਲਕ ਦੀਆ ਸੁਭਾਵਿਕ ਪ੍ਰਵਿਰਤੀਆਂ ਤੇ ਯੋਗਤਾਵਾਂ ਦਾ ਇਸੇ ਲਖਸ਼ ਦੀ ਪੂਰਤੀ ਵਿੱਚ ਉਪਯੋਗ ਹੋਵੇਗਾ। ਇਸ ਦੇ ਸਿੱਟੇ ਵਜੋਂ ਸਿਖਿਆ ਦਾ ਲਖਸ਼ ਬਾਲਕ ਦੀ ਬੁਧੀ ਦੇ ਵਿਕਾਸ ਤੋਂ ਜਲਦੀ ਅਤੇ ਆਸਾਨੀ ਨਾਲ ਹਟ ਕੇ ਦਸਤਕਾਰੀ ਦਾ ਸੁਧਾਰ ਅਤੇ ਉਨਤੀ ਬਣ ਜਾਵੇਗਾ। ਸਕੂਲ ਤੇ ਅਧਿਆਪਕ ਬਾਲਕ ਦੇ ਹਿੱਤ ਤੇ ਕਲਿਆਨ ਨਾਲੋਂ ਅਧਿਕ ਧਿਆਨ ਸਿਲਪ ਦੇ ਕੰਮਾਂ ਵਿਚ ਦੇਣਗੇ। ਜਿਸ ਤੋਂ ਚੀਜ਼ਾ ਚੰਗੀਆਂ ਬਣਨ ਅਤੇ ਸਕੂਲ ਦੀ ਆਮਦਨ ਵਧੇ। ਇਹੋ ਖ਼ਤਰਾ ਕੇਵਲ ਬੇਸਿਕ ਸਿਖਿਆ ਪ੍ਰਣਾਲੀ ਦੇ ਆਲੋਚਕਾਂ ਦੀ ਹੀ ਨਿਗਾਹਾਂ ਵਿਚ ਵਸਿਆ ਹੈ, ਉਸ ਦੇ ਆਲੋਚਕਾਂ ਨੂੰ (Critics) ਨੂੰ ਫ਼ਰਜ਼ੀ ਜਾਪਦਾ ਹੈ। ਇਸ ਦੇ ਸਿਆਣੇ (Exponent) ਡਾਕਟਰ ਜ਼ਾਕਰ ਹੁਸੈਨ ਨੇ ਕਈ ਵਾਰ ਸਾਫ਼-ਸਾਫ਼ ਸ਼ਬਦਾਂ ਵਿਚ ਕਿਹਾ ਹੈ ਕਿ ਬੇਸਿਕ ਸਿਖਿਆ ਵਿੱਚ ਸਿਲਪ ਦਾ ਕੰਮ ਲਖਸ਼ ਨਹੀਂ ਸਗੋਂ ਬਾਲਕਾਂ ਦੇ ਵਾਧੇ ਅਤੇ ਵਿਕਾਸ ਦਾ ਸਾਧਨ ਨੂੰ ਚੁਣਿਆਂ, ਅਪਣਾਇਆ ਜਾਵੇਗਾ ਜੋ ਸਿਖਿਆ ਦੀਆਂ ਸੰਭਾਵਨਾਵਾਂ ਤੋਂ ਪਰੀ ਪੂਰਨ ਹੋਵੇਗਾ (Rich in education Possibilities) ਅਤੇ ਮਨੁੱਖ ਦੀਆਂ ਚੇਸ਼ਟਾਵਾਂ ਅਤੇ ਰੁਚੀਆ ਤੋਂ ਜਿਸ ਦਾ ਸੰਬੰਧ ਸੁਭਾਵਕ ਅਤੇ ਨਿਕਟਤਮ ਹੋਵੇਗਾ। ਉਨ੍ਹਾਂ ਨੇ ਵਾਰ ੨ ਇਸ ਗਲ ਨੂੰ ਦੁਹਰਾਇਆ ਹੈ ਕਿ ਇਹ ਪ੍ਰਣਾਲੀ ਕੇਵਲ ਸਿਖਿਆ ਦੀ ਹੈ, ਉਪਜ ਵਧਾਉਣ ਦੀ ਨਹੀਂ ਅਤੇ ਇਸ ਦਾ ਮੁਖ ਉਦੇਸ਼ 14 ਸਾਲ ਦੀ ਉਮਰ ਦੇ ਸਿਲਪਕਾਰ ਤਿਆਰ ਕਰਨਾ ਨਹੀਂ। ਸਗੋਂ ਸਿਲਪ ਕਾਰਜ ਵਿੱਚ ਜੋ ਸਿਖਿਆ-ਸੰਬੰਧੀ ਭਾਵਨਾਵਾਂ ਅਤੇ ਸਹੂਲਤਾਂ ਲੁਕੀਆਂ ਹਨ ਉਨ੍ਹਾਂ ਤੋਂ ਪੂਰਾ ਲਾਭ ਉਠਾਉਣਾ ਹੈ ਇਸ ਸਪਸ਼ਟੀ ਕਰਨ ਤੋਂ ਆਲੋਚਕਾਂ ਦੀ ਤਸੱਲੀ ਹੋ ਜਾਣੀ ਚਾਹੀਦੀ ਹੈ।

ਜੇ ਬੇਸਿਕ ਸਿਖਿਆ ਤੋਂ ਸਾਡਾ ਉਦੇਸ਼ ਏਹ ਹੈ ਕਿ ਹਰ ਬੱਚਾ ਵਧ ਤੋਂ ਵਧ

ਉਚੇਰਾ ਵਿਕਾਸ ਪਾਵੇ ਅਤੇ ਉਸ ਦਾ ਵਿਕਾਸ ਬਹੁ ਮੁਖੀ ਹੋਵੇ ਤਾਂ ਸਾਨੂੰ ਬੱਚਿਆਂ ਦੇ ਵਿਅਕਤੀਗਤ ਫ਼ਰਕਾਂ (Individual Differences) ਤੇ ਪੂਰਾ ਧਿਆਨ ਦੇਣਾ ਹੋਵੇਗਾ। ਅਸੀਂ ਸਕੂਲ ਦੇ ਕਾਰਜ ਕ੍ਰਮ ਵਿੱਚ ਇਹੀ ਨਹੀਂ ਮੰਨਾਂਗੇ ਕਿ ਉਨ੍ਹਾਂ ਦੀ ਰੁਚੀ ਅਤੇ ਯੋਗਤਾ ਵਿੱਚ ਫ਼ਰਕ ਹੈ। ਸਗੋਂ ਇਹ ਮੰਨ ਕੇ ਅਗਾਂਹ ਵਧਾਂਗੇ ਕਿ ਹਰੇਕ ਬਾਲਕ ਆਪਣੇ ਹੀ ਢੰਗ ਨਾਲ ਸਿਖਦਾ ਤੇ ਵਿਕਾਸ ਪਾਂਦਾ ਹੈ ਅਤੇ ਉਸ ਦੀ ਸਿਖਣ ਅਤੇ ਵਿਕਾਸ ਪਾਣ ਦੀ ਗਤੀ ਨਿਰਾਲੀ ਹੁੰਦੀ ਹੈ। ਇਹ ਸੱਚ ਸਾਡੇ ਸਕੂਲ ਦੇ ਕਾਰਜ ਕ੍ਰਮ ਦਾ ਮੂਲ ਮੰਤਰ ਤੇ ਆਧਾਰ ਹੋਵੇਗਾ। ਜਦੋਂ ਹਰ ਛਾਤਰ ਕੰਮ ਵਿੱਚ ਰੁਝ ਹੈ ਅਤੇ ਆਪਣੀ ਲੋੜ ਪੂਰੀ ਕਰਨ ਦੀ ਫਿਕਰ ਵਿੱਚ ਹੈ, ਅਧਿਆਪਕ ਕਮਰੇ ਵਿਚ ਭੌਂਦਾ ਰਹੇ ਅਤੇ ਛਾਤਰਾਂ ਨੂੰ ਮਦਦ ਤੇ ਉਤਸ਼ਾਹ ਦੇਂਦਾ ਰਹੇ, ਜਦ ਅਤੇ ਜਿਥੇ ਉਸ ਦੀ ਲੋੜ ਪਵੇ ਉਹ ਹਰ ਬਾਲਕ ਦੇ ਕੰਮ ਤੇ ਧਿਆਨ ਦੇਵੇ ਕੇਵਲ ਸਮੁਚੀ ਜਮਾਤ ਦੇ ਔਸਤ ਕੰਮ ਤੋਂ ਪ੍ਰਸੰਨ ਹੋ ਕੇ ਨਾ ਰਹਿ ਜਾਵੇ। ਬੱਚੇ ਮਿਲ ਕੇ ਤਾਂ ਕੰਮ ਕਰ ਸਕਦੇ ਹਨ। ਸਾਧਾਰਨ ਬੱਚੇ ਆਪਣੀ ਗਤੀ ਨਾਲ ਕੰਮ ਕਰਨਗੇ ਅਤੇ ਅਧਕ ਸਮਾਂ ਲੈ ਕੇ ਸੰਤੋਖ ਜਨਕ ਸਿੱਟੇ ਨੂੰ ਪੁਜਣਗੇ ਅਤੇ ਤੇਜ਼ ਬਾਲਕ ਉਨ੍ਹਾਂ ਦੇ ਕਾਰਨ ਸਮਾਂ ਨਾਸ ਨਾ ਕਰ ਕੇ ਆਪਣੀ ਲੋੜ ਅਨੁਸਾਰ ਤੇਜ਼ੀ ਨਾਲ ਅਗਾਂਹ ਵਧਣਗੇ। ਇਸ ਤਰ੍ਹਾਂ ਹਰ ਸਟੈਂਡਰਡ ਦੀ ਯੋਗਤਾ ਦੇ ਛਾਤਰ ਆਪਣੀ ਰਫ਼ਤਾਰ ਨਾਲ ਕੰਮ ਕਰ ਕੇ ਆਪਣੀ ਤਾਕਤ ਵਿੱਚ ਭਰੋਸਾ ਪ੍ਰਾਪਤ ਕਰਨਗੇ ਅਤੇ ਆਪਣੇ ਕੰਮ ਦੀ ਪਹਿਲਾਂ ਨਾਲੋਂ ਯੋਜਨਾ ਬਣਾ ਕੇ ਉਸ ਦੇ ਅਨੁਸਾਰ ਅਗਾਂਹ ਵਧਣਗੇ। ਇਸ ਤੋਂ ਅਧਿਆਪਕ ਨੂੰ ਬਹੁਤ ਲਾਭ ਪੁਜੇਗਾ। ਉਹ ਹਰ ਛਾਤਰ ਦੇ ਵਿਅਕਤੀਗਤ ਨੂੰ ਸਮਝਣ ਦਾ ਮੌਕਾ ਪਾਵੇਗਾ ਅਤੇ ਉਸ ਦੀ ਖ਼ਾਸ ਯੋਗਤਾ ਨੂੰ ਚੰਗੀ ਤਰ੍ਹਾਂ ਜਾਣ ਸਕੇਗਾ। ਉਸ ਨੂੰ ਹਰ ਛਾਤਰ ਦੀਆਂ ਦਿਲਚਸਪੀਆਂ, ਤਜਰਬਿਆਂ ਤੇ ਸੁਫਨਿਆਂ ਤੇ ਕ੍ਰਿਤਿਆਂ (ਵੈਵਸਾਯ) ਦੀਆਂ ਪ੍ਰਵਿਰਤੀਆਂ ਦੀ ਜਾਣ ਪਛਾਣ ਹੋਵੇਗੀ ਅਤੇ ਕੁਝ ਚਿਰ ਪਿਛੋਂ ਉਹ ਜਾਣਨ ਵਿੱਚ ਟ੍ਰੇਂਡ ਹੋ ਜਾਵੇਗਾ ਕਿ ਬੱਚੇ ਦਾ ਮਨ ਅਤੇ ਬੁਧੀ ਸਮਸਿਆਵਾਂ ਦੇ ਸਮਾਧਾਨ ਵਿੱਚ ਕਿਸ ਤਰ੍ਹਾਂ ਕੰਮ ਕਰਦੇ ਹਨ। ਇਸ ਤਰ੍ਹਾਂ ਦੀ ਵਾਕਫ਼ੀਅਤ ਅਨੁਭਵ ਸਿਖਿਆ ਦੇ ਲਈ ਖ਼ਾਸ ਮੁੱਲ ਰੱਖਦੀ ਹੈ। ਅਤੇ ਅਸਲ ਵਿੱਚ ਅਜਿਹੀਆਂ ਅਨੁਭੂਤੀਆਂ (ਤਜਰਬਿਆਂ) ਦੇ ਆਧਾਰ ਤੇ ਹਰ ਵਿਅਕਤੀਗਤ ਛਾਤਰ ਨੂੰ ਉਸ ਦੇ ਬਹੁ ਮੁਖੇ ਅਤੇ ਉਚੇਰੇ ਵਿਕਾਸ ਵੱਲ ਜਾਣ ਵਿੱਚ ਸਿਖਿਅਕ ਨੂੰ ਆਸਾਨੀ ਰਹਿੰਦੀ

ਹੈ। ਸਿਖਿਅਕ ਉਨ੍ਹਾ ਨੂੰ ਰਾਹ ਹੀ ਨਹੀਂ ਦਿਖਾਵੇਗਾ। ਸਗੋਂ ਵੰਸ ਪਰੰਪਰਾ ਅਤੇ ਵਾਤਾਵਰਨ ਤੋਂ ਪੈਦਾ ਹੀਨਤਾਵਾਂ ਤੇ ਜਿਤ ਪਾਉਣ ਵਿਚ ਉਨ੍ਹਾਂ ਦੀ ਮਦਦ ਕਰੇਗਾ ਜਿਸ ਤੋਂ ਛਾਤਰ ਉਤਸ਼ਾਹ ਸਹਿਤ ਸਫਲਤਾ ਵੱਲ ਵਧਣ। ਇਸ ਪ੍ਰਕਾਰ ਹਰ ਛਾਤਰ ਤੇ ਧਿਆਨ ਦੇਂਦਾ ਹੋਇਆ ਤੇ ਉਸ ਦੀਆਂ ਵਿਅਕਤੀਗਤ ਕਠਿਨਾਈਆਂ ਨੂੰ ਸੁਲਝਾਂਦਾ ਹੋਇਆ ਇਕ ਬੇਸਿਕ ਸਕੂਲ ਬਾਲਕ ਦੇ ਮਨੋਵਿਕਾਸ ਦੇ ਮਾਰਗ ਵਿੱਚ ਨਵਾਂ ਪਥ ਪ੍ਰਦਰਸ਼ਨ ਕਰਦੇ ਹੋਏ ਉਚੇ ਸਤਰ ਨੂੰ ਪ੍ਰਾਪਤ ਕਰੇਗਾ।

———

ਬੇਸਿਕ ਸਿਖਿਆ ਵਿੱਚ ਗਿਆਨ ਇਕ ਅਭਿੰਨ ਅਖੰਡ ਸਮੂਹ (Knowledge is treated as one unified whole) ਅਤੇ ਉਸ ਦਾ ਅਨੇਕਾਂ, ਅਨਸੰਬੰਧ ਅਤੇ ਕਈ ਵਾਰ, ਪਰਸਪਰ ਅਨਵੰਡ 'ਵਿਸ਼ਿਆਂ' ਵਿੱਚ ਵੰਡ ਨਖਿੱਧ ਹੈ।

ਸਾਮਾਨਯ ਨਿਗਾਹ ਨਾਲ ਡਿੱਠਾ ਜਾਵੇ ਤਾਂ ਵਿਸ਼ਾ ਕੇਵਲ ਉਪਯੋਗੀ ਸਿਰਲੇਖ ਹੈ ਜਿਸ ਦੇ ਥਲੇ ਉਪਯੋਗ ਅਤੇ ਭਾਵ ਵਿੱਚ ਸਮਾਨ ਤੇ ਸੰਬੰਧ ਸੱਚ ਅਤੇ ਨਿਯਮ (Facts and Principles) ਇਕ ਸਮੂਹ ਵਿਚ ਵਿਧੀ ਪੂਰਬਕ ਸੰਗਠਿਤ ਕੀਤੇ ਜਾਂਦੇ ਹਨ। ਜਿਸ ਤੋਂ ਨਵੇਂ ਭਾਲੇ ਹੋਏ ਸੱਚਾ ਅਤੇ ਨਿਯਮਾਂ ਦੇ ਸਮਝਣ ਅਤੇ ਸਮਝਾਣ ਵਿੱਚ ਸਹੂਲਤ ਰਹੇ। ਸਾਡਾ ਗਿਆਨ ਭੰਡਾਰ ਬੜਾ ਵਿਸ਼ਾਲ ਅਤੇ ਵਡੇਰਾ ਹੋ ਗਿਆ ਹੈ ਅਤੇ ਉਸ ਦਾ ਅੱਡ ਵਿਸ਼ਿਆਂ ਵਿਚ ਵਿਵਸਥਾਪਨ (Organisation) ਅਤੇ ਸ਼੍ਰੇਣੀ ਵੰਡ (Clasification) ਬਿਲਕੁਲ ਜ਼ਰੂਰੀ ਹੈ! ਉਹ ਅਜੇ ਵਧ ਫੁਲ ਰਿਹਾ ਹੈ ਅਤੇ ਜੋ ਲੋਕ ਉਸ ਦੇ ਵਾਧੇ ਵਿਚ ਜਤਨ ਲਗਾ ਰਹੇ ਹਨ ਉਨ੍ਹਾਂ ਲਈ ਕਿਸੇ ਖ਼ਾਸ ਮੈਦਾਨ ਅਤੇ ਵਿਸ਼ੇ ਵਿੱਚ ਕੰਮ ਕਰਨਾ ਅਧਿਕ ਲਾਭਦਾਇਕ ਹੈ ਤਾਂਕਿ ਜੋ ਗਿਆਨ ਪ੍ਰਾਪਤ ਕੀਤਾ ਜਾ ਚੁੱਕਾ ਹੈ ਉਸ ਨੂੰ ਉਹ ਚੰਗੀ ਤਰ੍ਹਾਂ ਪ੍ਰਾਪਤ ਕਰ ਲੈਣ ਅਤੇ ਫਿਰ ਉਸ ਵਿੱਚ ਕੁਝ ਹੋਰ ਜੋੜਣ ਦੀ ਕੋਸ਼ਿਸ਼ ਕਰਨ। ਇਸ ਤਰ੍ਹਾਂ ਹੀ ਭਿੰਨ ੨ ਵਿਸ਼ਿਆਂ ਦੀ ਲੋੜ ਪਈ ਇਤਿਹਾਸ (History), ਅਰਥ ਸ਼ਾਸਤਰ (Economics), ਰਸਾਇਨ ਵਿਦਿਆ (Chemistory), ਮਨੋਵਿਗਿਆਨ (Psychology), ਸਿਖਿਆ ਸ਼ਾਸਤਰ ਆਦਿਕ ਸਾਰੇ ਅਰਜਿਤ ਸੱਚ (Accumulated Facts) ਅਤੇ ਨਿਯਮਾਂ ਦੇ ਸੰਗਠਿਤ ਰੂਪ ਹੋਣ।

ਵਰਤਮਾਨ ਸਿਖਿਆ ਪ੍ਰਣਾਲੀ ਨੇ ਵੈਗਿਆਨਿਕ ਗਿਆਨ ਰਾਸ਼ੀਆਂ ਨੂੰ ਅਪ-

ਅਪਣਾਇਆ ਅਤੇ ਉਨ੍ਹਾਂ ਨੂੰ ਪੜ੍ਹਨ ਪੜ੍ਹਾਉਣ ਦੀ ਸਾਮਗਰੀ ਦਸਿਆ। ਗਿਆਨ ਦੀ ਉਪਜ ਉਨ੍ਹਾਂ ਹੀ ਗਿਆਨ ਰਾਸ਼ੀਆਂ ਤੇ ਵਿਸ਼ਿਆਂ ਵਿਚ ਹੋਣ ਲਗੀ, ਚੂੰਕਿ ਇਨ੍ਹਾਂ ਵਿਸ਼ਿਆਂ ਦਾ ਅਧਿਅਨ ਭਿੰਨ ਭਿੰਨ ਅਵਸਥਾ, ਅਨੁਭਵ, ਯੋਗਤਾ ਅਤੇ ਵਿਕਾਸ ਦੇ ਬੱਚਿਆਂ ਦੇ ਲਈ ਹੁੰਦਾ ਹੈ, ਉਨ੍ਹਾਂ ਦੇ ਸਚਾਂ ਅਤੇ ਨਿਯਮਾਂ ਦੀ ਬੜੀ ਸਾਵਧਾਨੀ ਨਾਲ ਅੱਡ ਅੱਡ ਕੀਤਾ ਗਿਆ, ਉਨ੍ਹਾਂ ਨੂੰ ਸਰਲ ਤੋਂ ਸਰਲ ਰੂਪ ਦਿੱਤਾ ਗਿਆ, ਉਨ੍ਹਾਂ ਦੇ ਉਦਾਹਰਣ ਸੌਖੇ ਬਣਾਏ ਗਏ ਅਤੇ ਛਾਤਰਾਂ ਦੀ ਸਹੂਲਤ ਦੇ ਲਈ ਉਨ੍ਹਾਂ ਦੀ ਵਿਆਖਿਆ ਅਤੇ ਵੈਵਸਥਾ ਅਨੇਕਾਂ ਪੜ੍ਹਨ ਵਾਲੀਆਂ ਪੁਸਤਕਾਂ ਵਿਚ ਕਈ ਪ੍ਰਕਾਰ ਕੀਤੀ ਗਈ ਹੈ। ਇਸ ਪ੍ਰਕ੍ਰਿਆ ਵਿਚ ਇਨ੍ਹਾਂ ਸਚਾਂ ਤੇ ਨਿਯਮਾਂ ਦਾ ਯਥਾਰਥ ਅਨੁਭਵ ਨਾਲ ਮੂਲ ਸੰਬੰਧ ਛੁਟ ਗਿਆ। ਵਰਤਮਾਨ ਸਿਖਿਆ ਪ੍ਰਣਾਲੀ ਦਾ ਸਮੁੱਚਾ ਜ਼ੋਰ ਗਿਆਨ ਉਪਜਾਣ, ਸੱਚਾਂ ਅਤੇ ਨਿਯਮਾਂ ਦਾ ਜੋੜ ਤਥਾ ਭਿੰਨ ਭਿੰਨ ਵਿਸ਼ਿਆਂ ਦੀਆਂ ਪੁਸਤਕਾਂ ਦੀ ਰਟਾਈ ਪੁਰ ਹੈ। ਅਜਿਹੀ ਹਾਲਤ ਵਿਚ ਸਿਖਿਆਲਿਆਂ ਦਾ ਇਕ ਮਾਤਰ ਉਦੇਸ਼ ਗਿਆਨ ਦੀਆਂ ਦੁਕਾਨਾਂ ਬਣਨਾ ਹੀ ਰਹਿ ਜਾਂਦਾ ਹੈ ਜਿਥੇ ਅਧਿਆਪਕ ਕਿਤਾਬਾਂ ਵਿਚ ਭਰਿਆ ਗਿਆਨ ਛਾਤਰਾਂ ਦੇ ਦਿਮਾਗ਼ ਵਿਚ ਕਿਸੇ ਨਾ ਕਿਸੇ ਤਰ੍ਹਾਂ ਢੂੰਢਣ ਦੀ ਕੋਸ਼ਿਸ਼ ਕਰਦੇ ਹਨ ਅਤੇ ਛਾਤਰ ਉਸ ਗਿਆਨ ਨੂੰ ਰਟ ਕੇ ਪ੍ਰੀਖਿਆ ਦੇ ਸਮੇਂ ਕਾਗ਼ਜ਼ ਤੇ ਉਲਟ ਦਿੰਦੇ ਹਨ ਇਸ ਤਰ੍ਹਾਂ ਪ੍ਰਾਪਤ ਕੀਤੀ ਹੋਈ ਵਿਦਿਆ ਨਾ ਤਾਂ ਛਾਤਰਾਂ ਦੀ ਸੰਸਾਰ ਅਤੇ ਜੀਵਨ ਦੀਆਂ ਗੱਲਾਂ ਸਮਝਨ ਵਿਚ ਮਦਦ ਦਿੰਦੀ ਹੈ ਅਤੇ ਨਾ ਹੀ ਇਸ ਤੋਂ ਉਨ੍ਹਾਂ ਦੇ ਆਚਰਨ ਅਤੇ ਵਿਹਾਰ ਤੇ ਚੰਗਾ ਪ੍ਰਭਾਵ ਪੈਂਦਾ ਹੈ, ਸਿਖਿਆਲਿਆਂ ਅਤੇ ਉਨ੍ਹਾਂ ਦੇ ਅਧਿਕਾਰੀਆਂ ਨੂੰ ਇਸ ਦੀ ਜਰਾ ਭੀ ਚਿੰਤਾ ਨਹੀਂ। ਇਹੀ ਕਾਰਨ ਹੈ ਕਿ ਵਰਤਮਾਨ ਸਿਖਿਆ ਪ੍ਰਣਾਲੀ ਦੀ ਦੀਰਘ ਪਰੰਪਰਾ ਹੋਰ ਵਿਆਪਕ ਵਰਤੇ ਜਾਣ ਤੇ ਹੀ ਇਸ ਦੀ ਕਰੜੀ ਸਮਾਲੋਚਨਾ ਹੋ ਰਹੀ ਹੈ ਅਤੇ ਸਭ ਥਾਂ ਲੋਕਾਂ ਦੀ ਪ੍ਰਬਲ ਇੱਛਾ ਹੈ ਕਿ ਇਸ ਵਿਚ ਸੁਧਾਰ ਕੀਤਾ ਜਾਵੇ।

ਸ਼ੁਰੂ ਵਿਚ ਮਨੁੱਖ ਜਾਣਨਾ ਇਸ ਲਈ ਚਾਹੁੰਦਾ ਸੀ ਕਿ ਉਸ ਨੂੰ ਕੁਝ ਗੱਲਾਂ ਸਮਝਣੀਆਂ ਅਤੇ ਕਰਨੀਆਂ ਸਨ ਅਤੇ ਸਮਝਣ ਤੇ ਕਰਨ ਦੀ ਕੋਸ਼ਿਸ਼ ਵਿਚ ਉਸ ਨੇ ਆਪਣੀ ਜਾਣਕਾਰੀ ਵਧਾਈ। ਗਿਆਨ ਦਾ ਵਾਧਾ ਉਸ ਦੀਆਂ ਲੋੜਾਂ ਦੀ ਪੂਰਤੀ ਲਈ ਹੋਇਆ। ਗਿਆਨ ਦਾ ਜੀਵਨ ਨਾਲ ਸੰਬੰਧ ਸਦਾ ਬਣਿਆ ਰਿਹਾ ਅਤੇ ਉਹ ਜੀਵਨ

ਦੀਆਂ ਮੰਗਾਂ ਨੂੰ ਪੂਰਾ ਕਰਦਾ ਰਿਹਾ। ਅਜ ਸਾਡੇ ਵਿਗਿਆਨ ਦਰਸ਼ਨ ਅਤੇ ਧਰਮ ਦੇ ਵਿਸ਼ਾਲ ਵਿਚਾਰ ਭਵਨ ਮਨੁਖ ਜੀਵਨ ਅਤੇ ਜਗਤ ਵਿਚ ਸਾਮੰਜਸ ਤੇ ਤਾਲ ਮੇਲ ਪੈਦਾ ਕਰਨ ਦੇ ਵੱਡੇ ਜਤਨ ਹਨ ਪਰ ਪੈਦਾ ਤਾਂ ਮਨੁਖ ਜਾਤੀ ਦੇ ਅਨੁਭਵ ਤੋਂ ਹੀ ਹੋਏ ਹਨ। ਜੀਵਨ ਅਤੇ ਗਿਆਨ ਸਦਾ ਆਪੋ ਵਿਚ ਸਮਬਧ ਰਹੇ ਹਨ ਅਤੇ ਜਦੋਂ ਅਸੀਂ ਵਿਵਹਾਰਕ ਗੱਲਾਂ ਵਿਚ ਗਿਆਨ ਦੀ ਵਰਤੋਂ ਕਰਦੇ ਹਾਂ ਤਦ ਕਦੀ ਨਹੀਂ ਪੁਛਦੇ ਕਿ ਜਿਸ ਗਿਆਨ ਰਾਸ਼ੀ ਦੀ ਅਸੀਂ ਵਰਤੋਂ ਕੀਤੀ ਹੈ ਉਹੀ ਕਿਸ 'ਵਿਸ਼ੇ' ਦੀ ਹੈ। ਅਤੇ ਉਹ ਕਿਸ ਸ਼ਾਸਤਰ ਨਾਲ ਸੰਬੰਧ ਰੱਖਦੀ ਹੈ। ਅਸੀਂ ਲੋੜ ਪੈਣ ਤੇ ਆਪਣੀਆਂ ਜਾਨਕਾਰੀਆਂ ਤੋਂ ਕੰਮ ਲੈਂਦੇ ਹਾਂ। ਬੇਸਿਕ ਪ੍ਰਣਾਲੀ ਗਿਆਨ ਦੇ ਮੂਲ ਭਾਵ ਨੂੰ ਮੁੜ ਕੇ ਜਗਾਣਾ ਚਾਹੁੰਦੀ ਹੈ ਜਿਸ ਤੇ ਜੀਵਨ ਦੇ ਵਿਵਹਾਰਿਕ ਲਖਸ਼ਾਂ ਦੀ ਸਿੱਧੀ ਵਿੱਚ ਹੀ ਨਵੇਂ ਸਰਾਂ ਦੀ ਖੋਜ ਕੀਤੀ ਜਾਵੇ। ਯਥਾਰਥ ਜੀਵਨ ਹਾਲਾਤ ਵਿੱਚ, ਸਜੀਵ ਪ੍ਰਯੋਜਨਾਂ ਅਤੇ ਰੁਚੀਆਂ ਦੀ ਸਿਧੀ ਵਿੱਚ ਅਤੇ ਉੱਗਰ ਜੀਵਨ (Real life) ਸੰਬੰਧੀ ਮੰਗਾਂ ਦੀ ਪੂਰਤੀ ਵਿੱਚ ਹੀ ਗਿਆਨ ਅਤੇ ਪਛਾਣ ਪ੍ਰਾਪਤ ਕੀਤੀ ਜਾਣੀ ਚਾਹੀਦੀ ਹੈ। ਗਿਆਨ ਅਤੇ ਪਛਾਣ ਤੇ ਕਿਸੇ ਇਕ ਵਿਸ਼ੇ ਦੀ ਛਾਇਆ ਹੋਵੇ ਜਾਂ ਨਾ ਹੋਵੇ, ਪਰ ਉਸ ਦਾ ਕੁਝ ਅਰਥ ਅਤੇ ਮਹਾਨਤਾ ਹੋਵੇਗੀ ਕਿਉਂਕਿ ਉਹ ਹਰੇਕ ਬੱਚੇ ਦੀਆਂ ਆਪਣੀਆਂ ਮੰਗਾਂ ਦਿਲਚਸਪੀਆਂ ਅਤੇ ਪ੍ਰਯੋਜਨਾ ਤੋਂ ਨੇੜੇ ਸੰਬੰਧ (Closely Related) ਰਖੇਗਾ।

ਬੇਸਿਕ ਸਿਖਿਆ ਪ੍ਰਣਾਲੀ ਜਿਥੇ ਬਾਲਕ ਪ੍ਰਧਾਨ (Child Centred) ਹੈ, ਉਥੇ ਮੌਜੂਦਾ ਸਿਖਿਆ ਪ੍ਰਣਾਲੀ ਵਿਸ਼ੇ ਪ੍ਰਧਾਨ (Subject Centred) ਭੀ ਹੈ। ਉਸ ਦਾ ਪਾਠਯ ਕ੍ਰਮ ਬਾਰੇ ਦ੍ਰਿਸ਼ਟੀ ਕੋਣ ਕ੍ਰਿਆਤਮਕ ਅਤੇ ਪ੍ਰਗਤੀਸ਼ੀਲ (Functional and Dynamic) ਹੈ। ਇਥੇ ਸਾਡੀ ਇਸ ਗੱਲ ਨਾਲ ਕੋਈ ਦਿਲਚਸਪੀ ਨਹੀਂ ਕਿ ਪਾਠਯ ਕ੍ਰਮ ਕੀ ਹੈ? ਸਗੋਂ ਇਹ ਹੈ ਕਿ ਉਹ ਬਾਲਕ ਦੇ ਕਿਸ ਕੰਮ ਆਉਂਦਾ ਹੈ? ਉਸ ਦੇ ਲਈ ਕੀ ਕਰਦਾ ਹੈ? ਜੇ ਅਸੀਂ ਸਮਝਦੇ ਹਾਂ ਕਿ ਬੱਚੇ ਗਿੱਲੀ ਮਿਟੀ ਨਹੀਂ, ਜਿਸਨੂੰ ਵੱਡੇ ਜੋ ਰੂਪ ਚਾਹੁਣ, ਦੇ ਦੇਣ ਜਾਂ ਖ਼ਾਲੀ ਭਾਂਡਾ ਨਹੀਂ ਜਿਸ ਨੂੰ ਅਧਿਆਪਕ ਕਿਤਾਬੀ ਗੱਲਾਂ ਨਾਲ ਭਰ ਦੇਣ, ਸਗੋਂ ਉਹ ਕ੍ਰਿਆਸ਼ੀਲ ਪ੍ਰਾਣੀ (Active Agents) ਹਨ। ਜਿਨ੍ਹਾਂ ਵਿੱਚ ਆਤਮ ਨਿਰਦੇਸ਼ਨ, ਆਤਮ

ਚੇਤਨ ਅਤੇ ਆਤਮ ਵਿਕਾਸ (Self Activity, Self Direction and Self Growth) ਦੀ ਸਮਰੱਥਾ ਹੈ,ਤਾਂ ਪਾਠ ਕ੍ਰਮ ਵਿਸ਼ਿਆ ਦਾ ਤਾਨਾ ਬਾਨਾ ਅਤੇ ਪੁਸਤਕਾਂ ਦੀ ਸੂਚੀ ਨਹੀਂ ਰਹਿ ਜਾਂਦਾ। ਉਸ ਦੀ ਇਕ ਸਜੀਵ ਪਰੀਭਾਸ਼ਾ ਕਰਨੀ ਹੋਵੇਗੀ: ਉਹ ਇਕ ਅਜਿਹਾ ਕਾਰਜ ਕ੍ਰਮ ਬਣ ਜਾਂਦਾ ਹੈ ਜਿਸ ਵਿੱਚ ਉਨ੍ਹਾਂ ਸਭ ਕੰਮਾ ਦਾ ਸਮਾਵੇਸ਼ ਹੁੰਦਾ ਹੈ ਜਿਨ੍ਹਾਂ ਨੂੰ ਬਾਲਕ ਸਕੂਲ ਦੀ ਚਾਰ ਦੀਵਾਰੀ ਵਿੱਚ ਕਰਦੇ ਅਤੇ ਪਾਂਦੇ ਹਨ। ਸਿਖਿਆ ਦੇ ਮੈਦਾਨ ਵਿੱਚ ਬੇਸਿਕ ਪ੍ਰਣਾਲੀ ਦਾ ਇਕ ਵਿਸ਼ੇਸ਼ ਉਦੇਸ਼ ਹੈ ਅਤੇ ਸਕੂਲ ਦੀ ਉਨਤੀ ਤੇ ਅਨੁਭਵਾਂ ਦੇ ਆਧਾਰ ਤੇ ਬਣਿਆ ਹੋਇਆਂ ਪਾਠਯ ਕ੍ਰਮ ਉਸ ਉਦੇਸ਼ ਦੀ ਪੂਰਤੀ ਦਾ ਸਾਧਨ ਹੈ। ਨਵਾਂ ਪਾਠਯ ਕ੍ਰਮ ਪੁਰਾਨੇ ਵਰੇ ਦਾ ਸ਼ੰਕੋਚਵਾ ਅਤੇ ਥੇਥਾ ਢਾਂਚਾ ਨਹੀਂ ਜਿਸ ਵਿੱਚ ਕੇਵਲ ਵਿਸ਼ਿਆਂ ਅਤੇ ਪੁਸਤਕਾਂ ਦੀਆਂ ਹੀ ਸੂਚੀਆਂ ਮਿਲਣ ਸਗੋਂ ਨਿੱਤ ਬਦਲੀਆਂ ਦੁਨੀਆਂ ਵਿਚ ਵਧਦੇ ਬਦਲਦੇ ਬੱਚੇ ਦੇ ਲਈ ਵਧਦਾ ਬਦਲਦਾ (Growing and ever changing) ਕਾਰਜ ਕ੍ਰਮ ਹੈ। ਬੱਚੇ ਦੇ ਵਿਕਾਸ ਦੇ ਨਾਲ ਨਾਲ ਪਾਠਯ ਕ੍ਰਮ ਦਾ ਭੀ ਵਿਕਾਸ ਹੁੰਦਾ ਹੈ।

ਵਿਗਿਆਨ (Scientific Knowledge) ਦੀ ਉਪਜ ਮਨੁੱਖੀ ਅਨੁਭਵ ਤੋਂ ਹੋਈ ਹੈ ਅਤੇ ਨਵੇਂ ਉਦਭਾਵ ਅਤੇ ਈਜਾਦ (New Investigations and Discoveries) ਕਰਨ ਅਤੇ ਉਨ੍ਹਾਂ ਨੂੰ ਨਵੇਂ ਮੈਦਾਨਾਂ ਅਤੇ ਪ੍ਰਸੰਗਾਂ ਵਿਚ ਵਰਤਣ ਲਈ ਸੱਚ (Facts) ਅਤੇ ਨਿਯਮ ਦੀ ਭਿੰਨ ਭਿੰਨ ਵਿਸ਼ਿਆਂ ਵਿਚ ਵਿਧੀ ਪੂਰਬਕ ਵੇਵਸਥਾ ਕਰ ਲੈਣਾ ਅਤਿਅੰਤ ਲਾਭਦਾਇਕ ਹੁੰਦਾ ਹੈ। ਨਵੇਂ ਤਜਰਬੇ ਜ਼ਿਆਦਾ ਜਲਦੀ ਅਤੇ ਸਾਫ਼ ਤੌਰ ਤੇ ਸਮਝ ਆਉਣ ਲੱਗਦੇ ਹਨ। ਜੇ ਉਨ੍ਹਾਂ ਸੰਬੰਧ ਪਹਿਲਾਂ (ਪੂਰਨ) ਅਨੁਭਵ ਨਾਲ ਜੋੜਿਆ ਜਾਵੇ। ਸੰਚਿਤ (ਪ੍ਰਾਪਤ) ਗਿਆਨ (Accumulated Knowledge) ਦੀ ਰੋਸ਼ਨੀ ਵਿਚ ਨਵੀਆਂ ਸਚਾਈਆਂ ਤੇ ਅਨੁਭਵਾਂ ਦੀ ਵਿਆਖਿਆ ਕਰਨ ਵਿਚ ਇਨ੍ਹਾਂ ਵਿਸ਼ਿਆਂ ਵਿਚ ਬੜੀ ਮਦਦ ਮਿਲਦੀ ਹੈ। ਜੰਗਾਲ ਲੱਗਣ (Rust), ਕੱਟੇ ਹੋਏ ਸੇਬ ਦਾ ਲਾਲ ਹੋਣਾ, ਲਕੜੀ ਦਾ ਸੜਨਾ ਆਦਿਕ ਚੰਗੀ ਤਰ੍ਹਾਂ ਸਮਝ ਵਿਚ ਆਉਂਦੇ ਹਨ। ਜੇ ਇਨ੍ਹਾਂ ਸਭਨਾਂ ਨੂੰ ਇਕ ਹੀ ਪ੍ਰਕ੍ਰਿਆ ਦੀ ਉਦਾਹਰਣ ਸਮਝਿਆ ਜਾਵੇ। ਜਿਵੇਂ ਆਕਸੀਜਨ ਗੈਸ ਦਾ ਦੂਜੀਆਂ ਨਾਲ ਮਿਲਣਾ। ਇਸ ਲਈ ਜ਼ੋਰ ਦਿੱਤਾ ਜਾਂਦਾ ਹੈ ਕਿ ਜਦੋਂ ਗਿਆਨ ਨੂੰ ਅੱਡ

ਵਿਸ਼ਿਆਂ ਵਿਚ ਵੰਡਦੇ ਹਾਂ, ਤਾਂ ਉਹ ਸੂਖਮ ਸਰਲ ਅਤੇ ਉਪਯੋਗੀ ਬਣਦਾ ਹੈ। ਵਰਤਮਾਨ ਪਾਠਯ ਕ੍ਰਮ ਤਾਂ ਵਿਸ਼ਿਆਂ ਦਾ ਸਮੂਹੀਕਰਨ (Groups and Combination) ਹੈ। ਉਸ ਵਿਚ ਨਵੇਂ ਵਿਸ਼ੇ ਤਾਂ ਜੁੜਦੇ ਹੀ ਰਹਿੰਦੇ ਹਨ, ਪਰ ਕਦੀ ਕੋਈ ਪੁਰਾਣਾ ਵਿਸ਼ਾ ਛਡਿਆ ਨਹੀਂ ਜਾਂਦਾ। ਪਰੰਪਰਾ ਦਾ ਬੋਲ ਬਾਲਾ ਅਤੇ ਅਧਿਕਾਰੀਆਂ ਦਾ ਸੁਆਰਥ ਉਸ ਵਿਚ ਕੋਈ ਭੀ ਤਬਦੀਲੀ ਨਹੀਂ ਹੋਣ ਦਿੰਦਾ।

ਪਰ ਇਹ ਉਪਰ ਕਹੇ ਵਿਸ਼ੇ ਇਕ ਤਰ੍ਹਾਂ ਨਾਲ ਵਡਿਆਂ ਦੇ ਦ੍ਰਿਸ਼ਟੀ ਕੋਣ ਨਾਲ ਕੀਤੇ ਹੋਏ ਹਾਲਾਤ ਅਤੇ ਉਨ੍ਹਾਂ ਦੇ ਗਿਆਨ (Environment and its Knowledge) ਦੀ ਵੰਡ ਹੈ। ਇਹ ਵਡਿਆਂ ਲਈ ਉਪਯੋਗੀ ਹੋ ਸਕਦੇ ਹਨ ਪਰ ਕੀ ਇਹ ਉਤਨੇ ਹੀ ਸਾਰਥਕ ਛੋਟਿਆਂ ਬੱਚਿਆਂ (Children) ਲਈ ਭੀ ਹਨ? ਵਿਸ਼ੇ ਨਾਲੋਂ ਅਸਾਡੀ ਰੁਚੀ ਬੱਚੇ ਵਿਚ ਵਧੇਰੇ ਹੈ। ਕੀ ਉਸ ਦਾ ਤਜਰਬਾ ਹੈ, ਕੀ ਉਹ ਸਿਖਦਾ ਹੈ ਉਸ ਦੀਆਂ ਵਰਤਮਾਨ ਮੰਗਾਂ, ਰੁਚੀ ਅਤੇ ਵਿਚਾਰ ਕੀ ਹਨ, ਉਹ ਕਿਸ ਪ੍ਰਕਾਰ ਦੇ ਵਿਚਾਰ, ਰੁਚੀ ਅਤੇ ਆਚਰਨ ਸਿਖਣ ਜਾ ਰਿਹਾ ਹੈ। ਜੋ ਕੁਝ ਉਹ ਸਿਖਦਾ ਹੈ, ਸੋ ਕੁਝ ਉਹ ਕਰਦਾ ਹੈ, ਇਹੀ ਉਸ ਦਾ ਨਤੀਜਾ ਹੈ। ਉਸ ਦੀ ਸਿਖਿਆ ਤਾਂ ਉਸ ਦੇ ਜੀਵਨ ਕਾਰਜ ਦਾ ਇਕ ਪਹਿਲੂ ਹੈ। ਉਸ ਦਾ ਢਾਂਚਾ ਵਡਿਆਂ ਦੇ ਵਿਚਾਰ ਦੇ ਅਨੁਸਾਰ ਨਹੀਂ ਬਣਾਇਆ ਜਾ ਸਕਦਾ। ਸਕੂਲ ਦਾ ਪਾਠ ਕ੍ਰਮ ਨੀਰਸ ਵਿਸ਼ਿਆਂ ਦੀ ਨਹੀਂ ਸਗੋਂ ਸਮਸਿਆਵਾਂ ਕਠਿਨਾਈਆਂ ਪ੍ਰਯੋਜਨਾਂ ਕ੍ਰਿਆਵਾਂ, ਮਹੱਤਵ ਪੂਰਨ ਅਨੁਭਵਾਂ ਅਤੇ ਮੰਗਾਂ ਦਾ ਸੂਚਕ ਹੋਣਾ ਚਾਹੀਦਾ ਹੈ। ਇਹ ਸਭ ਕਿਸ ਤਰਤੀਬ ਵਿਚ ਰਖੇ ਜਾਣ, ਇਸ ਦਾ ਫ਼ੈਸਲਾ ਵਡਿਆਂ ਦੀ ਤਰਕ ਬੁਧੀ (Adult logic or System) ਅਤੇ ਵਿਚਾਰ ਨਹੀਂ, ਬਚਿਆਂ ਦੀਆ ਵਧਦੀਆਂ ਹੋਈਆਂ ਮੰਗਾਂ ਅਤੇ ਰੁਚੀਆਂ ਕਰਨਗੀਆਂ। ਚਾਲੂ ਪ੍ਰਣਾਲੀ ਵਿਚ ਵਿਸ਼ਿਆਂ ਦੇ ਕ੍ਰਮ ਨੂੰ ਅਧਿਆਪਕ ਤੇ ਸ਼ਾਗਿਰਦ ਬਦਲ ਨਹੀਂ ਸਕਦੇ। ਉਸ ਦਾ ਤਾਂ ਅੰਤਮ ਫ਼ੈਸਲਾ ਪਾਠਯ ਪੁਸਤਕਾਂ ਵਿਚ ਕਰ ਦਿੱਤਾ ਗਿਆ ਹੈ। ਪਰ ਬੇਸਿਕ ਸਿਖਿਆ ਵਿਚ ਇਹ ਕੰਮ ਨਿਤ ਬਦਲਦਾ ਰਹਿੰਦਾ ਹੈ। ਚਲਦੇ ਕੰਮ ਵਿਚ ਭਿੰਨ ਪ੍ਰਕਾਰ ਦੇ ਗਿਆਨ ਦੀ ਲੋੜ ਪੈਂਦੀ ਹੈ ਅਤੇ ਲੋੜੀ ਜਾਣਕਾਰੀ ਹੁੰਦੀ ਹੈ ਉਸ ਨੂੰ ਕੰਮ ਵਿਚ ਲਿਆ ਜਾਂਦਾ ਹੈ। ਇਸ ਤਰ੍ਹਾਂ ਕਾਰਜ ਕ੍ਰਮ ਨਿਸਬਤਨ ਲਚੀਲਾ ਅਤੇ ਪਰੀਵਰਤਨ ਸ਼ੀਲ ਰਹਿੰਦਾ ਹੈ। ਜਦੋਂ ਸਿਖਿਆ ਦਾ

ਕੇਂਦਰ ਵਿਸ਼ੇ ਤੋਂ ਹਟ ਕੇ ਸ਼ਿਲਪ ਬਣਦਾ ਹੈ, ਤਦ ਗਿਆਨ ਨੂੰ ਅਜਿਹੇ ਵਿਸ਼ਿਆਂ ਦਾ ਝੁੰਡ ਨਹੀਂ ਖ਼ਿਆਲ ਕੀਤਾ ਜਾਂਦਾ ਜਿਸ ਵਿਚੋਂ ਹਰੇਕ ਵਿਸ਼ਾ ਖ਼ਾਸ ਪ੍ਰਕਾਰ ਨਾਲ ਸਚਾਈਆਂ ਦਾ ਜੋੜ ਹੋਵੇ ਸਗੋਂ ਉਸ ਨੂੰ ਇਕ ਅਖੰਡ, ਏਕੀ ਕ੍ਰਿਤ (Unified) ਰਾਸ਼ੀ ਸਮਝਿਆ ਜਾਂਦਾ ਹੈ। ਇਸ ਲਈ ਨਵਾਂ ਪਾਠਯ ਕ੍ਰਮ ਏਕੀ ਕ੍ਰਿਤ ਪਾਠਯ ਕ੍ਰਮ (Integrated Curriculum) ਦੇ ਨਾਮ ਤੋਂ ਪ੍ਰਸਿਧ ਹੈ। ਇਕ ਪਾਸੇ ਤਾਂ ਇਸ ਨੂੰ ਬੱਚਿਆਂ ਦੀਆਂ ਵਧਦੀਆਂ ਤੇ ਬਦਲੀਆਂ ਰੁਚੀਆਂ (Growing and Maturnig Interests) ਨਾਲ ਜੋੜਿਆ ਜਾਂਦਾ ਹੈ ਤੇ ਦੂਜੇ ਪਾਸੇ ਬਦਲਦੇ ਹਾਲਾਤ (Changing Environment) ਨਾਲ।

ਇਹ ਸੁਧਾਰ ਇਕ ਦਮ ਨਹੀਂ ਹੋਇਆ। ਵਰਤਮਾਨ ਪਾਠ ਕ੍ਰਮ ਤੋਂ ਲਕ ਨੂੰ ਬੜਾ ਅਸੰਤੋਸ਼ ਹੈ—ਉਸ ਵਿਚ ਕਿਤਾਬਾਂ ਦਾ ਬੋਲ ਬਾਲਾ ਹੈ। ਵਿਸ਼ਿਆਂ ਨੂੰ ਅੱਡ ਅੱਡ ਰਖਿਆ ਜਾਂਦਾ ਹੈ ਆਦਿ। ਇਹ ਅਸੰਤੋਸ਼ ਸਪਸ਼ਟ ਹੈ ਜਦੋਂ ਕਿ ਅਸੀਂ ਦੇਖਦੇ ਹਾਂ ਕਿ ਕਿਵੇਂ ਸਕੂਲ ਦੇ ਕਾਰਜ ਕ੍ਰਮ ਵਿਚ ਕਈ ਪ੍ਰਕਾਰ ਦੀਆਂ ਪ੍ਰਗਤੀਆਂ ਪ੍ਰਵੇਸ਼ ਕਰ ਰਹੀਆਂ ਹਨ। ਵਾਦ ਵਿਵਾਦ ਸਭਾਵਾਂ, ਪਤ੍ਰਕਾਂ, ਕੁਦਰਤੀ ਮੁਤਾਲਿਆ (Nature Study) ਸਮਾਜ ਸ਼ਾਸਤਰ (Social Study) ਗ੍ਰਹਿ ਸ਼ਾਸਤਰ (Domestic Science) ਆਦਿ। ਪਾਠ ਕ੍ਰਮ ਵਿਚ ਇਸ ਪ੍ਰਕਾਰ ਸਜਾਵਟ ਦੀਆਂ ਗੱਲਾਂ ਜੋੜਨ ਨਾਲੋਂ ਸਾਫ਼ ਤੌਰ ਤੇ ਪ੍ਰਵਾਨ ਕਿਉਂ ਨਹੀਂ ਕਰ ਲਿਆ ਜਾਂਦਾ ਕਿ ਮੌਜੂਦਾ ਅਧੂਰਾ ਅਤੇ ਅਪੂਰਨ ਹੈ। ਉਹ ਅਸਫ਼ਲ ਰਿਹਾ ਹੈ ਅਤੇ ਉਸ ਵਿਚ ਸੁਧਾਰ ਦੀ ਲੋੜ ਹੈ? ਅਜਿਹਾ ਸੁਧਾਰ ਉਸੇ ਹਾਲਤ ਵਿਚ ਹੋਵੇਗਾ ਜਿਸ ਦਾ ਇਥੇ ਸੰਕੇਤ ਕੀਤਾ ਗਿਆ ਹੈ। ਉਸ ਵਿਚ 'ਕੁਝ' ਅਤੇ 'ਕਾਫ਼ੀ' ਸੁਧਾਰ ਦੀ ਲੋੜ ਨਹੀਂ ਉਸ ਨੂੰ ਤਾਂ ਪੂਰੇ ਸੁਧਾਰ ਦੀ ਲੋੜ ਹੈ ਜਿਹਾ ਕਿ ਬੇਸਿਕ ਪ੍ਰਣਾਲੀ ਜ਼ੋਰ ਦਿੰਦੀ ਹੈ।

ਪਰ ਏਕੀ ਕ੍ਰਿਤ ਪਾਠਯਕ੍ਰਮ ਦੀ ਦਿਸ਼ਾ ਵਿਚ ਇਹ ਪਹਿਲਾ ਜਤਨ ਨਹੀਂ। ਪ੍ਰਯੋਗ ਪ੍ਰਣਾਲੀ (Project method) ਵਿਚ ਕਿਸੇ ਇਕ ਸਮਸਿਆਤਮਕ ਕਾਰਜ ਦੀ ਮਹਾਨਤਾ ਅਤੇ ਮੂਲ ਅਨੁਭਵ ਕੀਤਾ ਜਾਂਦਾ ਹੈ ਅਤੇ ਉਸ ਨੂੰ ਅਸਲ ਲਿਖਤੀ ਵਿਚ ਪੂਰਾ ਕਰਨ ਵਿਚ ਕਈ ਭਿੰਨ ਵਿਸ਼ਿਆਂ ਦਾ ਇਕਠਾ ਪ੍ਰਯੋਗ ਅਤੇ ਅਭਿਆਸ ਕਰਨ ਦੀ ਸਹੂਲਤ ਹੁੰਦੀ ਹੈ। ਇਹ ਵਿਸ਼ੇ ਕਾਰਜ ਸੰਪਨ ਕਰਨ ਵਿਚ

ਕਿਨੇ ਉਪਯੋਗੀ ਸਿਧ ਹੁੰਦੇ ਹਨ । ਉਸੇ ਨਾਲ ਉਨ੍ਹਾਂ ਦੀ ਮਹਾਨਤਾ ਜਾਣੀ ਜਾਂਦੀ ਹੈ। ਜਿਨੀ ਲੋੜ ਕੋਈ ਵਿਸ਼ਾ ਪੂਰੀ ਕਰਦਾ ਹੈ, ਉਤਨਾ ਹੀ ਜ਼ਰੂਰੀ ਉਹ ਮੰਨਿਆ ਜਾਂਦਾ ਹੈ। ਮਹਾਂ ਜੁਧ ਵਿਚ ਹਵਾਈ ਅਤੇ ਸਮੁੰਦਰੀ ਸਿਖਿਆ ਦੇਣ ਵਾਲੀਆਂ ਸੰਸਥਾਵਾਂ ਵਿਚ ਜੋ ਅਨੁਭਵ ਪ੍ਰਾਪਤ ਹੋਇਆ ਉਸ ਤੋਂ ਸਿੱਧ ਹੁੰਦਾ ਹੈ ਕਿ ਗਣਿਤ ਜਿਹਾ ਸਾਮਾਨਯ ਅਤੇ ਨੀਰਸ ਵਿਸ਼ਾ ਭੀ ਰੁਚੀਕਰ (ਸੁਆਦਲਾ ਬਣ ਜਾਂਦਾ ਹੈ। ਜਦ ਉਸ ਦਾ ਸਬੰਧ ਅਜਿਹੇ ਕਾਰਜ ਵਿਚ ਜੋੜਿਆ ਜਾਂਦਾ ਹੈ। ਜਿਸ ਦੁਆਰਾ ਕੋਈ ਲੋੜੀਂਦਾ ਅਤੇ ਪਿਆਰਾ ਲਖਸ਼ ਸਿਧ ਹੋਵੇ। ਕੋਈ ਭੀ ਅਧਿਆਪਕ ਬਚਿਆਂ ਦੇ ਅਨੇਕ ਉਦਾਹਰਨ ਦੇ ਸਕਦਾ ਹੈ। ਜਿਨ੍ਹਾਂ ਨੇ ਕਿਸੇ ਇਕ ਵਿਸ਼ੇ ਵਿਚ ਕਦੀ ਕੋਈ ਦਿਲਚਸਪੀ ਨਹੀਂ ਲਈ ਅਤੇ ਨਾ ਅਧਿਅਨ ਵਿਚ ਕੋਈ ਉਨਤੀ ਹੀ ਕੀਤੀ ਜਦੋਂ ਤਕ ਉਸ ਵਿਸ਼ੇ ਦਾ ਸਬੰਧ ਕਿਸੇ ਨਿਜੀ ਲੋੜ ਨਾਲ ਨਹੀਂ ਜੋੜਿਆ ਗਿਆ ਅਤੇ ਅਜਿਹਾ ਸਬੰਧ ਜੁੜ ਜਾਣ ਤੇ ਉਨ੍ਹਾਂ ਬਚਿਆਂ ਨੇ ਉਸ ਵਿਸ਼ੇ ਤੇ ਪੂਰਾ ਅਧਿਕਾਰ ਪਾਇਆ ਅਤੇ ਯੋਗਤਾ ਪ੍ਰਾਪਤ ਕੀਤੀ। ਜੇ ਪ੍ਰਯੋਗ ਅਤੇ ਸਮਸਿਆਤਮਕ ਕਾਰਜ ਜਟਿਲ ਹੋਵੇ ਅਤੇ ਬਹੁਤ ਸਾਰੇ ਬਾਲਕ ਇਕਠੇ ਮਿਲਕੇ ਕੰਮ ਕਰਨ ਉਸ ਵਿਚੋਂ ਹਰੇਕ ਕਿਸੇ ਭਿੰਨ ੨ ਅੰਸ਼ ਤੇ ਲਗਾ ਰਹੇ। ਤਾਂ ਵਿਚਾਰ ਵਟਾਂਦਰਾ ਤਥਾ ਆਪਣੇ ਅਨੁਭਵਾਂ ਤੋਂ ਪਰਸਪਰ ਲਾਭ ਉਠਾ ਕੇ ਵਿਸ਼ਿਆਂ ਦਾ ਏਕੀ ਕਰਨ ਅਧਿਕ ਪੂਰਨ ਸਪਸ਼ਟ ਅਤੇ ਨਿਸਚਤ ਹੁੰਦਾ ਹੈ। ਸ੍ਰੇਸ਼ਟਤਮ ਸਿਖਿਆ ਉਹ ਹੈ ਜਿਸ ਤੋਂ ਅਨੇਕਾਂ ਪ੍ਰਕਾਰ ਦੀਆਂ ਚੀਜ਼ਾਂ ਅਤੇ ਸਚਾਈਆਂ ਵਿਚ ਸਬੰਧ ਜਾਣਨ ਤੇ ਕਾਇਮ ਕਰਨ ਵਿਚ ਬਾਲਕਾਂ ਦੀ ਮਦਦ ਮਿਲੇ। ਪਰ ਜਦੋਂ ਤਕ ਪਾਠ ਕ੍ਰਮ ਦੇ ਭਿੰਨ ੨ ਵਿਸ਼ਿਆਂ ਦਾ ਪਰਸਪਰ ਸਬੰਧ ਅਤੇ ਵਿਸ਼ਿਆਂ ਦਾ ਜੀਵਨ ਨਾਲ ਸੰਬੰਧ ਜੋੜਿਆ ਦਿਖਾਇਆ ਨਹੀਂ ਜਾਂਦਾ। ਬਾਲਕ ਆਲ ਦੁਆਲੇ ਦੀਆਂ ਚੀਜ਼ਾਂ ਵਿਚ ਸੰਬੰਧ ਨਹੀਂ ਦੇਖਣਗੇ ਅਤੇ ਨਾ ਉਨ੍ਹਾਂ ਨੂੰ ਆਪਣੇ ਪੜ੍ਹਨ ਲਿਖਣ ਦਾ ਹੀ ਕੋਈ ਭਾਵ ਸਮਝ ਵਿਚ ਆਵੇਗਾ। ਜਦੋਂ ਸੂਚਨਾਤਮਕ ਵਿਦਿਆ ਤੇ ਜੀਵਨ ਵਿਚ ਜਾਣਨ ਅਤੇ ਕਰਨ ਵਿਚ ਕੋਈ ਸੰਬੰਧ ਨਹੀਂ ਦਿਖਾਈ ਦੇਵੇਗਾ, ਉਨ੍ਹਾਂ ਦੇ ਲਈ ਸੰਸਾਰ ਇਕ ਢੇਰੀ ਅਤੇ ਨਿਰਾਰਥਕ ਵਸਤੂ ਹੋਵੇਗੀ।

———

**ਬੇਸਿਕ ਸਿਖਿਆ ਪ੍ਰਣਾਲੀ ਵਿਚ ਬਾਲਕ ਕੁਝ ਕਰ ਕੇ ਜਾਂ ਆਤਮ ਕ੍ਰਿਆ ਸ਼ੀਲਤਾ (Learn by doing or through self activity) ਦੁਆਰਾ ਸਿਖਦੇ ਹਨ, ਸੁਣ ਪੜ੍ਹ ਤੇ ਯਾਦ ਕਰ ਕੇ ਨਹੀਂ ।**

ਕ੍ਰਿਆ ਸ਼ੀਲਤਾ ਤੇ ਕੁਝ ਕਰ ਕੇ ਸਿਖਣ ਦਾ ਸਿਧਾਂਤ ਕੋਈ ਨਵਾਂ ਨਹੀਂ। ਸੰਸਾਰ ਦੇ ਸਾਰੇ ਸਿਖਿਆ ਸ਼ਾਸਤਰੀ (Educationist) ਇਸ ਤੇ ਜ਼ੋਰ ਦਿੰਦੇ ਹਨ। ਜੀਵਨ ਅਤੇ ਸਿਖਿਆ ਦਾ ਕੁਝ ਹੈ ਭੀ ਗੂੜ੍ਹਾ ਸਬੰਧ। "ਅਸੀਂ ਜੀਉਂਦੇ ਹਾਂ ਤੇ ਸਿਖਦੇ ਹਾਂ।" (We Live and Learn) ਬੱਚੇ ਜੋ ਸੋਚਦੇ ਘਟ ਹਨ ਅਤੇ ਕਰਦੇ ਅਧਿਕ ਹਨ, ਜਿਨ੍ਹਾਂ ਦਾ ਸਭ ਤੋਂ ਵਡਾ ਕੰਮ ਜੀਉਣਾ ਹੈ, ਜੋ ਜੀਵਨ ਦੀਆਂ ਗਲਾਂ ਵਿਚ ਹੀ ਉਲਝੇ ਰਹਿੰਦੇ ਹਨ, ਜਿਨ੍ਹਾਂ ਨੂੰ ਛੋਟੀਆਂ ਛੋਟੀਆਂ ਪਰ ਜ਼ਰੂਰੀ ਮੰਗਾਂ ਪੂਰੀਆਂ ਕਰਨ ਤੋਂ ਵਿਹਲ ਨਹੀਂ ਮਿਲਦਾ, ਚੁਪ ਚਾਪ ਅਧਿਆਪਕ ਦੀਆਂ ਗਲਾਂ ਸੁਣਨ। ਜਦੋਂ ਕਦੇ ਪੁਸਤਕਾਂ ਪੜ੍ਹਨ ਨਾਲ ਨਿਜੀ ਅਨੁਭਵ ਨਾਲ ਕਿਤੇ ਜ਼ਿਆਦਾ ਸਿਖਦੇ ਹਨ। ਨਵੀਨ ਮਨੋਵਿਗਿਆਨ ਅਤੇ ਸਿਖਿਆ ਭੀ ਇਸੇ ਸੱਚ ਤੇ ਜ਼ੋਰ ਦਿੰਦੇ ਹਨ ਕਿ ਇਕ ਸਾਧਾਰਨ ਸਮ ਰੋਗ ਬਾਲਕ ਜੀਉਂਦਾ ਜਾਗਦਾ ਚਲਦਾ ਫਿਰਦਾ ਕ੍ਰਿਆ ਸ਼ੀਲ ਪ੍ਰਾਣੀ ਹੈ ਜੋ ਹਰ ਵੇਲੇ ਕਿਸੇ ਨਾ ਕਿਸੇ ਉਦੇਸ਼ ਨੂੰ ਪੂਰਾ ਕਰਨ ਵਿਚ ਲਗਾ ਰਹਿੰਦਾ ਹੈ। ਜਾਣਨ, ਹਥਿਆਉਣ ਅਤੇ ਬਣਾਉਣ (Curiosity, Manipulation or Construction) ਦੀਆਂ ਅੰਦਰਲੀਆਂ ਨੈਸਰਗਿਕ ਪ੍ਰੇਰਣਾਵਾਂ (Instincts) ਉਸ ਦੇ ਸਾਹਮਣੇ ਉਦੇਸ਼ਾਂ ਦਾ ਤਾਂਤਾ ਲਗਾਈ ਰਹਿੰਦੀਆਂ ਹਨ ਅਤੇ ਉਸ ਨੂੰ ਕਦੀ ਭੀ ਨਿਚੱਲਾ ਨਹੀਂ ਬੈਠਣ ਦੇਂਦੀਆਂ। ਉਹ ਸਦਾ ਕੁਝ ਨਾ ਕੁਝ ਕਰਦਾ ਰਹਿੰਦਾ ਹੈ। ਉਸ ਨੇ ਕੁਝ ਜਾਣਨਾ ਹੈ, ਕੁਝ ਬਣਾਨਾ ਹੈ, ਕੁਝ ਮਰੋੜਨਾ, ਧਕਣਾ, ਸੁਟਣਾ, ਡੇਗਨਾ ਹੈ। ਆਮ ਸ਼ਕਾਇਤ ਹੈ ਕਿ ਬੱਚੇ ਕਦੀ ਆਰਾਮ ਨਾਲ ਨਹੀਂ ਬੈਠਦੇ। ਬੈਠਣ ਕਿਵੇਂ, ਲਗਾਤਾਰ ਹੱਥ ਪੈਰ ਮਾਰਨਾ ਤੇ ਕੁਝ ਕਰਦੇ ਰਹਿਣਾ ਉਨ੍ਹਾਂ ਦੀ ਪ੍ਰਕ੍ਰਿਤੀ ਦਾ ਅੰਗ ਹੈ। ਬਾਲਕ ਇਸ

ਉਡੀਕ ਵਿਚ ਨਹੀਂ ਰਹਿੰਦੇ ਕਿ ਦੇਖਣ ਕਦੋਂ ਅਤੇ ਕਿਵੇਂ ਆਸ ਪਾਸ ਦੀਆਂ ਚੀਜ਼ਾਂ ਉਸ ਨੂੰ ਕੰਮ ਕਰਨ ਦਾ ਮੌਕਾ ਦਿੰਦੀਆਂ ਹਨ। ਸਗੋਂ ਉਹ ਆਪਣੇ ਆਪ ਆਪਣੀਆਂ ਸੁਭਾਵਕ ਮੰਗਾਂ ਅਤੇ ਰੁਚੀਆਂ ਨੂੰ ਪੂਰਾ ਕਰਨ ਲਈ ਆਸ ਪਾਸ ਦੀਆਂ ਚੀਜ਼ਾਂ ਨੂੰ ਬਦਲਦਾ, ਉਲਟਦਾ ਤੇ ਘੁਮਾਂਦਾ ਹੈ। ਉਹ ਇਕ ਨਿਸਕ੍ਰਿਆ ਦਰਸ਼ਕ (Idle Spectator) ਜੋ ਕੇਵਲ ਵੇਖਦਾ ਹੀ ਰਹੇ ਅਤੇ ਨਾ ਹੀ ਉਹ ਇਕ ਗ੍ਰਹਿਣ ਸ਼ੀਲ ਸਿਖਿਆਰਥੀ (Receptive Learner) ਪਾਤਰ ਹੀ ਹੈ ਜੋ ਹੋਰਨਾ ਦੀਆਂ ਦਸੀਆਂ ਹੋਈਆਂ ਗਲਾਂ ਨੂੰ ਸਰਲਤਾ ਨਾਲ ਅਪਣਾ ਲੈਣ। ਉਹ ਇਕ ਸਕ੍ਰਿਆ ਪ੍ਰਾਣੀ (Active) ਹੈ, ਜੋ ਵਾਤਾਵਰਨ ਦੇ ਆਸਰੇ ਨਾਲ ਕੁਝ ਕਰਨ ਦਾ ਜਤਨ ਕਰਦਾ ਹੈ। ਜਦੋਂ ਉਹ ਆਲੇ ਦੁਆਲੇ ਦੀਆਂ ਚੀਜ਼ਾਂ ਪ੍ਰਤੀ ਇਸ ਤਰ੍ਹਾਂ ਦੇ ਕ੍ਰਿਆ ਸ਼ੀਲਤਾ ਦੇ ਭਾਵ ਰਖਦਾ ਹੈ। ਉਨ੍ਹਾਂ ਦੇ ਬਾਰੇ ਜਾਣਨਾ ਚਾਹੁੰਦਾ ਹੈ, ਉਨ੍ਹਾਂ ਨੂੰ ਹੱਥ ਵਿਚ ਲੈ ਕੇ ਘੁਮਾਣਾ, ਉਲਟਾਣਾ ਚਾਹੁੰਦਾ ਹੈ। ਤਦੋਂ ਹੀ ਉਹ ਅਸਲ ਵਿਚ ਕੁਝ ਸਿਖਦਾ ਹੈ। ਜੋ ਬੱਚਾ ਆਸ ਪਾਸ ਦੀਆਂ ਚੀਜ਼ਾਂ ਬਾਰੇ ਜਾਣਨ ਦੀ ਅਭਿਲਾਸ਼ਾ ਨਹੀਂ ਰਖਦਾ, ਜਿਸ ਨੂੰ ਚੀਜ਼ਾਂ ਹਿਲਾਣ ਡੁਲਾਣ ਦਾ ਸ਼ੌਕ ਨਹੀਂ, ਜੋ ਉਨ੍ਹਾਂ ਨੂੰ ਖਿੱਚਦਾ, ਸੁੱਟਦਾ ਤੇ ਧਕਦਾ ਨਹੀਂ, ਜੋ ਉਨ੍ਹਾਂ ਨਾਲ ਖੇਡਦਾ ਨਹੀਂ, ਤੋੜਦਾ ਬਣਾਂਦਾ ਨਹੀਂ, ਛਿਆਦਾ ਨਹੀਂ ਸਿਖ ਸਕਦਾ। ਕੇਵਲ ਚੁਸਤ ਚੰਚਲ ਬਾਲਕ ਜੋ ਆਸ ਪਾਸ ਦੀਆਂ ਚੀਜ਼ਾਂ ਨੂੰ ਛੇੜਦੇ ਛਾੜਦੇ ਅਥਵਾ ਉਨ੍ਹਾਂ ਵਿਚ ਦਿਲਚਸਪੀ ਲੈਂਦੇ ਹਨ। ਆਪਣੇ ਵਾਤਾਵਰਨ ਤੋਂ ਪੂਰਾ ਲਾਭ ਉਠਾਂਦੇ ਹਨ ਅਤੇ ਵੱਧ ਤੋਂ ਵੱਧ ਸਿਖ ਸਕਦੇ ਹਨ। ਜਿਨ੍ਹਾਂ ਦਾ ਸਰੀਰ ਚੁਸਤ ਹੈ ਉਨ੍ਹਾਂ ਦਾ ਮਨ ਭੀ ਸਤਰਕ ਰਹਿੰਦਾ ਹੈ। ਸੁਸਤ ਤੇ ਢਿਲੇ ਬਾਲਕ ਜੋ ਆਸ ਪਾਸ ਦੀਆਂ ਗੱਲਾਂ ਵਿਚ ਕਿਸੇ ਪ੍ਰਕਾਰ ਦੀ ਦਿਲਚਸਪੀ ਨਹੀਂ ਲੈਂਦੇ ਅਕਸਰ ਕੁਝ ਨਹੀਂ ਸਿਖਦੇ। ਮੌਜੂਦਾ ਸਿਖਿਆ ਪ੍ਰਣਾਲੀ ਵਿਚ ਬੱਚਿਆਂ ਨੂੰ ਗੁਦਾਮ ਵਿਚ ਪਏ ਪਾਰਸਲ ਵਾਂਗ ਆਰਾਮ ਨਾਲ ਚੁਪ ਚਾਪ ਬਹਿ ਕੇ ਕੰਮ ਕਰਨ ਦਾ ਆਦੇਸ਼ ਦਿੱਤਾ ਜਾਂਦਾ ਹੈ ਅਤੇ ਜਿਨ੍ਹਾਂ ਨੂੰ ਇਸ ਤਰ੍ਹਾਂ ਖਾਲੀ ਅਤੇ ਸੁਸਤ ਬਹਿਣ ਦੀ ਵਾਦੀ ਹੋ ਜਾਂਦੀ ਹੈ, ਉਨ੍ਹਾ ਨੂੰ 'ਚੰਗੇ' ਤੇ 'ਬੀਬੇ' ਕਹਿ ਕੇ ਸਲ੍ਹਾਇਆ ਜਾਂਦਾ ਹੈ। ਚੁਪ ਅਤੇ ਨਿਸ਼ਕ੍ਰਿਅਤਾ ਦਾ ਰਾਜਾ ਹੈ। ਵਧੇਰੀ ਤੇ ਸਾਰਥਿਕ ਸਿਖਿਆ ਬਾਲਕ ਤਦ ਹੀ ਆ ਸਕਦੇ ਹਨ ਜਦੋਂ ਉਨ੍ਹਾਂ ਨੂੰ

ਆਪਣੇ ਉਦੇਸ਼ ਸਪਸ਼ਟ ਨਜ਼ਰ ਆਉਣ ਇਹ ਉਨ੍ਹਾਂ ਦੀ ਮਹਾਨਤਾ ਸਮਝਣ, ਇਸ ਤਰ੍ਹਾਂ ਦੀ ਆਤਮ ਕ੍ਰਿਆ ਸ਼ੀਲਤਾ (Self Activity) ਦੇ ਬਿਨਾ ਕਿਸੇ ਤਰ੍ਹਾਂ ਦੀ ਸਿਖਿਆ ਵੀ ਸੰਭਵ ਨਹੀਂ ਅਤੇ ਇਹ ਕ੍ਰਿਆ ਸ਼ੀਲਤਾ ਸੁਸਤ ਅਤੇ ਵਿਹਲੇ ਬਾਲਕਾਂ ਨਾਲੋਂ ਚੁਸਤ ਅਤੇ ਚੰਚਲ ਬਾਲਕਾਂ ਵਿਚ ਹੀ ਪਾਈ ਜਾਂਦੀ ਹੈ। ਸੁਸਤ ਨਿਸ਼ਕ੍ਰਿਆ (Inactive) ਕੁਝ ਨਹੀਂ ਸਿਖ ਸਕਦਾ।

ਬੱਚਿਆਂ ਦਾ ਸਦਾ ਕੁਝ ਨਾ ਕੁਝ ਕਰਦੇ ਰਹਿਣਾ ਸਰਬ ਸ਼ਾਧਾਰਨ ਗਲ ਹੈ। ਜੋ ਅਕਸਰ ਤਦ ਹੀ ਬੱਚਿਆਂ ਵਿਚ ਮਿਲਦਾ ਹੈ। ਕਿੰਡਰ ਗਾਰਡਨ, ਸਿਖਿਆ ਮੰਦਰ, ਬਾਲ ਭਵਨ ਤੇ ਮਾਂਟੇਸਰੀ ਸਕੂਲ ਦੀ ਸਫਲਤਾ ਅਤੇ ਲੋਕ ਪਿਆਰ ਦਾ ਭੇਦ ਇਹੀ ਹੈ ਕਿ ਉਨ੍ਹਾਂ ਨੇ ਬਾਲਕ ਦੀ ਲਗਾਤਾਰ ਕ੍ਰਿਆ ਸ਼ੀਲਤਾ ਦੇ ਸਚ ਨੂੰ ਚੰਗੀ ਤਰ੍ਹਾਂ ਸਮਝ ਲਿਆ ਹੈ ਅਤੇ ਆਪਣੇ ਪ੍ਰੋਗਰਾਮ ਵਿਚ ਇਸ ਸੱਚ ਨੂੰ ਕਾਰਜ ਰੂਪ ਵਿਚ ਬਦਲਣ ਦਾ ਜਤਨ ਕੀਤਾ ਹੈ। ਬੜੇ ਅਸਚਰਜ ਦੀ ਗੱਲ ਹੈ ਕਿ ਬੱਚਿਆਂ ਬਾਰੇ ਜਿਸ ਸੱਚ ਨੂੰ ਅਸੀਂ ਸਿਖਿਆ ਮੰਦਰ ਅਤੇ ਕਿੰਡਰ ਗਾਰਟਨ ਵਿਚ ਸਿਖਦੇ ਹਾਂ ਉਸ ਦੀ ਪ੍ਰਾਇਮਰੀ ਅਤੇ ਮਿਡਲ ਸਕੂਲਾਂ ਵਿਚ ਨਿਰਾਦਰੀ ਕਰਦੇ ਹਨ। ਇਥੇ ਅਸੀਂ ਬੱਚਿਆਂ ਦੇ ਵਿਕਾਸ਼ ਨੂੰ ਉਨ੍ਹਾਂ ਦੀ ਆਪਣੀ ਕ੍ਰਿਆ ਸ਼ੀਲਤਾ ਤੇ ਛਡਣ ਦੇ ਲਈ ਰਾਜ਼ੀ ਹੋ ਜਾਂਦੇ ਹਾਂ ਅਤੇ ਪਸੰਦ ਨਹੀਂ ਕਰਦੇ ਕਿ ਵੱਡਿਆਂ ਦੇ ਵਲੋਂ ਉਨ੍ਹਾਂ ਤੇ ਕਿਸੇ ਤਰ੍ਹਾਂ ਦਾ ਕੰਟਰੋਲ ਲਗਾਇਆ ਜਾਵੇ। ਅਸੀਂ ਚਾਹੁੰਦੇ ਹਾਂ ਕਿ ਉਹ ਆਪਣੀ ਮੌਜ ਨਾਲ ਖੇਡਣ, ਕੁਦਣ ਅਤੇ ਆਪਣੀ ਮਰਜ਼ੀ ਨਾਲ ਕੰਮ ਕਰਨ। ਉਨ੍ਹਾਂ ਨੂੰ ਕਿਸੇ ਪ੍ਰਕਾਰ ਦੀ ਅਗਵਾਈ ਭੀ ਨਾ ਮਿਲੇ। ਅਸੀਂ ਉਨ੍ਹਾਂ ਦੀਆਂ ਮਾਨਸਿਕ ਲੋੜਾਂ ਨੂੰ ਮੰਨ ਰਹੇ ਹਾਂ ਅਤੇ ਸਮਝਦੇ ਹਾਂ ਕਿ ਇਨ੍ਹਾਂ ਨੰਨ੍ਹੇ ਮੁਨਿਆਂ ਦੇ ਭੀ ਆਪਣੇ ਅਧਿਕਾਰ ਹਨ ਜੋ ਸਾਨੂੰ ਸਭ ਨੂੰ ਮੰਨਣ ਯੋਗ ਹਨ। ਪਰ ਜਿਵੇਂ ਹੀ ਉਹ ਪ੍ਰਾਇਮਰੀ ਸਕੂਲ ਵਿਚ ਪੁਜਦੇ ਹਨ ਉਨ੍ਹਾ ਦੀ ਪੜ੍ਹਾਉਣ ਦੀ ਸਾਮਗਰੀ ਅਤੇ ਵਿਧੀ ਉਨ੍ਹਾਂ ਦੀਆਂ ਸੁਭਾਵਿਕ ਪ੍ਰਵਿਰਤੀਆਂ ਦੀ ਪੂਰੀ ਤੌਰ੍ਹਾਂ ਨਿਰਾਦਰੀ ਕਰਦੀ ਹੈ। ਵਰਤਮਾਨ ਪ੍ਰਣਾਲੀ ਵਿਚ ਮਾਨਸਿਕ ਸਿਖਿਆ ਤੇ ਬੁਧੀ ਵਿਕਾਸ ਨੂੰ ਹੀ ਮਹਾਨਤਾ ਦਿਤੀ ਜਾਂਦੀ ਹੈ ਅਤੇ ਕਿਤਾਬ ਪੜ੍ਹਨਾ ਤੇ ਉਨ੍ਹਾਂ ਵਿਚ ਲਿਖੀਆਂ ਗਲਾਂ ਨੂੰ ਰਟ ਲੈਣਾ ਬੜਾ ਜ਼ਰੂਰੀ ਸਮਝਿਆ ਜਾਂਦਾ ਹੈ ਪਰ ਬੱਚਾ ਕੀ ਚਾਹੁੰਦਾ ਹੈ ਅਤੇ ਉਸ ਦੀ ਰੁਚੀ ਕਿਧਰ ਕੰਮ

ਕਰਦੀ ਹੈ ਇਸ ਦਾ ਕੋਈ ਵਿਚਾਰ ਨਹੀਂ ਰਖਿਆ ਜਾਂਦਾ । ਜ਼ਰੂਰੀ ਗਲਾਂ ਨੂੰ ਵੱਧ ਤੋਂ ਵੱਧ ਸਿਖਣਾ ਤਦ ਹੀ ਸੰਭਵ ਹੁੰਦਾ ਹੈ ਜਦੋਂ ਕੋਈ ਵਿਅਕਤੀ ਆਪਣੀਆਂ ਮੰਗਾਂ ਤੇ ਦਿਲਚਸਪੀਆਂ ਨੂੰ ਪੂਰਾ ਕਰਨ ਦੀ ਫਿਕਰ ਵਿਚ ਹੋਵੇ । ਇਸ ਦਾ ਇਹ ਮਤਲਬ ਤਾਂ ਨਹੀਂ ਕਿ ਬਾਲਕ ਨੂੰ ਪੂਰੀ ਮਨ ਮਾਨੀ ਕਰਨ ਦਿਤੀ ਜਾਵੇ ਅਤੇ ਉਸ ਦੀ ਹਰ ਉਮੰਗ ਅਤੇ ਮਨ ਦੀ ਲਹਿਰ ਬੇਰੋਕ ਪੂਰੀ ਹੋਵੇ । ਅਜਿਹੀ ਗੱਲ ਤਾਂ ਸਿਖਿਆ ਦੇ ਹਿਤ ਵਿਚ ਠੀਕ ਨਹੀਂ । ਸਕੂਲ ਦਾ ਕੰਮ ਤਾਂ ਇਹ ਹੈ ਕਿ ਬਾਲਕ ਦੇ ਉਦੇਸ਼ਾਂ ਨੂੰ ਬਣਾਇਆ, ਸੁਧਾਰਿਆ ਜਾਵੇ, ਉਸ ਦੇ ਸਾਹਮਣੇ ਅਜਿਹੀ ਸਾਮਗਰੀ ਪੇਸ਼ ਕੀਤੀ ਜਾਵੇ ਕਿ ਉਹ ਉਸ ਦੇ ਸੰਬੰਧ ਵਿਚ ਕੁਝ ਫ਼ਿਕਰ ਕਰਨ ਦੀ ਇੱਛਾ ਰਖੇ ਅਤੇ ਇਸ ਕੰਮ ਵਿਚ ਸਫ਼ਲਤਾ ਤਦ ਹੀ ਮਿਲ ਸਕਦੀ ਹੈ ਜਦੋਂ ਉਸ ਦੀ ਸੁਭਾਵਕ ਜਮਾਂਦਰੂ ਰੁਚੀਆਂ ਅਤੇ ਮੰਗਾਂ ਨੂੰ ਸਾਹਮਣੇ ਰਖਿਆ ਜਾਵੇ। ਅਮਰੀਕਾ ਦੇ ਪ੍ਰਸਿਧ ਸਿਖਿਆ ਸ਼ਾਸਤਰੀ ਆਰ ਐਮ ਹਚਨਸ ਦਾ ਕਹਿਣਾ ਹੈ।

"ਸਿਖਿਆ ਦਾ ਅਰਥ ਹੈ ਪੜ੍ਹਾਣਾ (Teaching), ਪੜ੍ਹਾਨ ਦਾ ਅਰਥ ਹੈ ਗਿਆਨ (Knowledge), ਗਿਆਨ ਦਾ ਅਰਥ ਹੈ ਸੱਚ (Truth). ਸੱਚ ਤਾਂ ਸਭ ਥਾਂ ਇਕੋ ਜਿਹਾ ਹੈ। ਤਾਂ ਤੇ ਸਿਖਿਆ ਸਭ ਥਾਂ ਇਕੋ ਜਿਹੀ ਹੈ।"

ਅਜਿਹੇ ਮੱਤ ਦੇ ਲੋਕ ਸਾਡੀ ਉਤੇਜੁਤੀ ਵਿਕਾਸ ਪਾਂਦੀ ਹੋਈ ਸੰਸਕ੍ਰਿਤੀ (Revolving Culture) ਅਤੇ ਵੱਧਦੇ ਹੋਏ ਬਾਲਕ ਦੀਆਂ ਨਿਤ ਬਦਲਦੀਆਂ ਹੋਈਆਂ ਮੰਗਾਂ ਦੀ ਬਿਲਕੁਲ ਪਰਵਾਹ ਨਹੀਂ ਕਰਦੇ ।

ਆਤਮ ਕ੍ਰਿਆ ਸ਼ੀਲਤਾ (Self activity) ਹੈ ਕੀ ? ਇਸ ਦਾ ਅਰਥ ਹੈ ਉਹ ਕੰਮ ਜੋ ਅਸੀਂ ਆਪਣੀ ਖੁਸ਼ੀ, ਸ਼ੋਕ ਅਤੇ ਰੁਚੀ ਨਾਲ ਕਰੀਏ । ਜੋ ਸਾਡੀ ਹੀ ਹਿਮਤ ਦਾ ਖੇਡ ਹੋਵੇ, ਜੋ ਆਪਣੇ ਮਤਲਬ ਲਈ ਕੀਤਾ ਜਾਵੇ ਅਤੇ ਜਿਸ ਤੋਂ ਕਿਸੇ ਨਿਰਧਾਰਤ (ਧਾਰੇ ਹੋਏ) ਉਦੇਸ਼ ਦੀ ਸਫ਼ਲ ਸਾਧਨਾ ਪੂਰੀ ਆਜ਼ਾਦੀ ਨਾਲ ਅਤੇ ਬੇ-ਰੋਕ ਹੋਵੇ । ਬੇਸਿਕ ਸਿਖਿਆ ਪ੍ਰਣਾਲੀ ਨੇ ਆਤਮ ਕ੍ਰਿਆ ਸ਼ੀਲਤਾ ਨੂੰ ਆਪਣਾ ਮੁੱਖ ਸਿਧਾਂਤ ਮੰਨਿਆ ਹੈ ਅਤੇ ਅਜਿਹਾ ਕਰਨ ਵਿਚ ਉਸ ਨੇ ਇਕ ਮਹਾਨ ਅਤੇ ਵਿਗਿਆਨਕ ਸਚ ਨੂੰ ਅਪਣਾਇਆ ਹੈ] ਕਿ ਬੱਚਾ ਆਪਣੀ ਨਿਜੀ ਕੋਸ਼ਸ਼ ਨਾਲ ਬਹੁਤ ਚੰਗੀ ਤਰ੍ਹਾਂ ਵਧਣਾ ਸਿਖਦਾ ਹੈ ਅਤੇ ਉਸ ਦੀ ਸਿਖਿਆ ਓਹੀ

ਹੀ ਪੂਰਨ ਅਤੇ ਸਾਰਥਕ ਹੁੰਦੀ ਹੈ ਜਿੰਨੀ ਉਸ ਨੂੰ ਯਥਾਰਥ ਅਨੁਭਵ ਪ੍ਰਾਪਤ ਕਰਨ ਦਾ ਸਮਾਂ ਦਿੱਤਾ ਜਾਵੇ। ਉਸ ਦਾ ਮੁਖ ਉਦੇਸ਼ ਚਾਹੇ ਗਿਆਨ ਪ੍ਰਾਪਤੀ ਹੋਵੇ ਜਾਂ ਕਾਰਜ ਦੱਖ਼ਤਾ (Skill or Knowledge) ਸਮਾਜਿਕ ਸਫਲਤਾ ਜਾਂ ਅਧਿਆਤਮਕ ਸਿਧੀ (Social Feeling or Spirtual Awareness) ਜੋ ਕੁਝ ਉਹ ਆਪ ਕਰਦਾ ਹੈ ਉਸੇ ਤੋਂ ਉਸ ਦੀ ਸਿਖਿਆ ਹੁੰਦੀ ਹੈ, ਜੋ ਕੁਝ ਅਸੀਂ ਉਸ ਨੂੰ ਕਰ ਕੇ ਦੇਂਦੇ ਹਾਂ ਅਥਵਾ ਉਸ ਦੇ ਲਈ ਕਰਦੇ ਹਾਂ ਸਿਖਿਆ ਦੇ ਲਈ ਅਧਿਕ ਮਹਾਨਤਾ ਨਹੀਂ ਰਖਦਾ। ਮਨੁਖ ਦਾ ਮਨ ਅਤੇ ਸਰੀਰ ਗਤੀ ਸ਼ੀਲ ਹੈ; ਉਸ ਦੇ ਹਾਲਾਤ ਭੀ ਬਦਲਦੇ ਰਹਿੰਦੇ ਹਨ, ਪੈਰ ਪੈਰ ਤੇ ਉਹ ਉਸ ਤੋਂ ਪ੍ਰਭਾਵਤ ਹੁੰਦਾ ਹੈ ਅਤੇ ਉਸ ਤੇ ਪ੍ਰਭਾਵ ਪਾਂਦਾ ਹੈ। ਇਹ ਆਤਮ ਕ੍ਰਿਆ ਸ਼ੀਲਤਾ ਜਾਂ ਕੁਝ ਕਰ ਕੱਤਰ ਕੇ ਸਿਖਣਾ ਦਾ ਸਿਧਾਂਤ ਜੋ ਨਿਕੇ ਬੱਚਿਆਂ ਦੇ ਸਕੂਲ ਵਿਚ ਅਪਣਾਇਆ ਜਾਂਦਾ ਹੈ। ਪ੍ਰਾਇਮਰੀ ਅਤੇ ਮਿਡਲ ਸਕੂਲ ਦੇ ਛਾਤਰਾਂ ਦੇ ਲਈ ਭੀ ਲਾਗੂ ਹੋਣਾ ਚਾਹੀਦਾ ਹੈ। ਛੋਟੇ ਅਤੇ ਵਡੇ ਬੱਚਿਆਂ ਦੀਆਂ ਮੰਗਾਂ ਅਤੇ ਰੁਚੀ ਵਿਚ ਏਨੀ ਬੜੀ ਟੱਕਰ (ਦਰਜ, ਤ੍ਰੇੜ) ਨਹੀਂ ਹੁੰਦੀ। ਵਰਤਮਾਨ ਸਿਖਿਆ ਪ੍ਰਣਾਲੀ ਵਿਚ ਪਾਠ ਕ੍ਰਮ ਦਾ ਸਮਾਨਯ, ਬਨਾਵਟੀ ਅਤੇ ਬੁਧੀ ਵਾਲਾ ਕਾਰਜ ਬਚਿਆਂ ਦੀ ਸੁਭਾਵਕ ਰੁਚੀ ਤੋਂ ਬਹੁਤ ਪਰੇ ਰਹਿੰਦਾ ਹੈ ਅਤੇ ਇਸੇ ਲਈ ਅਧਿਆਪਕ ਬੜੇ ਸਾਵਧਾਨ ਰਹਿੰਦੇ ਹਨ ਕਿ ਬੱਚਿਆਂ ਦੀਆਂ ਸੁਭਾਵਕ ਉਮੰਗਾਂ ਅਤੇ ਪ੍ਰੇਰਨਾਵਾਂ ਨਿਸਚਿਤ ਵਿਸ਼ਿਆਂ ਦੇ ਅਧਿਆਨ ਅਤੇ ਅਭਿਆਸ ਵਿਚ ਕਿਸੇ ਤਰ੍ਹਾਂ ਦੀ ਰੁਕਾਵਟ ਨਾ ਕਰ ਸਕਣ। ਇਸ ਦੇ ਉਲਟ ਬੇਸਿਕ ਸਿਖਿਆ ਪ੍ਰਣਾਲੀ ਵਿਚ ਅਜਿਹੀਆਂ ਪ੍ਰੇਰਨਾਵਾਂ ਅਤੇ ਰੁਚੀਆਂ ਸ਼ਿਖਿਆ ਦੇ ਲਈ ਬੜੀ ਮਹਾਨਤਾ ਰਖਦੀਆਂ ਹਨ ਅਤੇ ਉਨ੍ਹਾਂ ਦੇ ਸਮੁਚੇ ਅਤੇ ਅਰੋਗ ਵਿਕਾਸ਼, ਬੁਧੀ ਅਤੇ ਨਿਰਦੇਸ਼ਨ ਦਾ ਪ੍ਰਬੰਧ ਬੇਸਿਕ ਸਿਖਿਆ ਦੀ ਮੁਖ ਜ਼ਿਮੇਵਾਰੀ ਹੈ।

ਇਧਰ ਕੁਝ ਸਾਲਾਂ ਤੋਂ ਸਿਖਿਆ ਦੇ ਕੰਮ ਵਿਚ ਕ੍ਰਿਆਸ਼ੀਲਤਾ ਦੇ ਸਿਧਾਂਤ ਤੇ ਜੋ ਪੂਰਾ ਜ਼ੋਰ ਦਿਤਾ ਜਾ ਰਿਹਾ ਹੈ ਉਸ ਦੀ ਤਾਰੀਫ਼ ਅਮਰੀਕੀ ਮਨੋ ਵਿਗਿਆਨਕਾਂ ਅਤੇ ਸਿਖਿਆ ਸ਼ਾਸਤਰੀਆ ਨੇ ਕੀਤੀ ਹੈ। ਉਨ੍ਹਾਂ ਨੇ ਦੇਖਿਆ ਕਿ ਤੋਤੇ ਦੀ ਤਰ੍ਹਾਂ ਕਿਤਾਬੀ ਗੱਲਾਂ ਰਟ ਲੈਣਾ ਕੋਈ ਸਿਖਿਆ ਨਹੀਂ ਹੈ ਅਤੇ ਉਨ੍ਹਾਂ ਦੀਆਂ ਨਿਤ ਬਦਲਦੀਆਂ ਵਧਦੀਆਂ ਸਮਾਜਕ ਤੇ ਆਰਥਕ ਲੋੜਾਂ ਦੇ ਅਸਰ ਨਾਲ ਸਿਖਿਆ

ਪ੍ਰਣਾਲੀ ਵਿਚ ਕੁਝ ਕਰਕੇ ਸਿਖਣ ਦਾ ਸਿਧਾਂਤ ਲੋਕ ਪਿਆਰਾ ਹੋਇਆ ਪਰ ਉਨ੍ਹਾਂ ਨੇ ਇਸ ਸਿਧਾਂਤ ਨੂੰ ਈਜਾਦ ਨਹੀਂ ਕੀਤਾ। ਅਰਸਤੂ ਤੋਂ ਹਰਬਰਟ ਸਪੈਨਸਰ ਤਕ ਸਾਰੇ ਵਡੇ ਸਿਖਿਅਕਾਂ ਨੇ ਇਸ ਗੱਲ ਤੇ ਜ਼ੋਰ ਦਿਤਾ ਹੈ ਕਿ ਸਜੀਵ ਅਤੇ ਸਾਰਥਕ ਸਿਖਿਆ ਵਿਚ ਕਰਨ ਅਤੇ ਕ੍ਰਿਆ ਸ਼ੀਲਤਾ ਦਾ ਥਾਂ ਬਹੁਤ ਵੱਡਾ ਹੈ ਅਤੇ ਬੱਚਿਆਂ ਤੋਂ ਕਿਤਾਬੀ ਗਿਆਨ ਰਟਵਾਨ ਦੀ ਪ੍ਰਥਾ ਦੀ ਪੂਰੀ ੨ ਨਿੰਦਾ ਕੀਤੀ ਹੈ। ਉਦਾਹਰਨ ਲਈ ਅਰਸਤੂ ਦਾ ਕਹਿਣਾ ਸੀ ਕਿ ਸੰਗੀਤ ਵਿਦਿਆ ਨੂੰ ਭਲੀ ਭਾਂਤ ਸਮਝਣਾ ਅਤੇ ਉਸਦਾ ਮੁੱਲ ਅੰਗਣਾ ਤਦੇ ਸੰਭਵ ਹੈ ਜਦੋਂ ਸਿਖਣ ਵਾਲਾ ਆਪ ਸੰਗੀਤ ਦੀ ਕਲਾ ਦਾ ਅਭਿਆਸ ਕਰੇ। ਕਾਮਿਨੀਅਸ ਜ਼ੋਰ ਦਿੰਦੇ ਸਨ ਕਿ ਕਿਸੇ ਵਿਚਾਰ ਧਾਰਾ ਦਾ ਸਾਡੇ ਤੇ ਅਸਰ ਤਦ ਹੀ ਪੈਂਦਾ ਹੈ ਅਤੇ ਉਸ ਨੂੰ ਅਸੀਂ ਪੂਰੀ ਤਰ੍ਹਾਂ ਤਦ ਹੀ ਸਮਝ ਸਕਦੇ ਹਾਂ ਜਦੋਂ ਅਸੀਂ ਉਸ ਨੂੰ ਸਪਸ਼ਟਤਾ ਨਾਲ ਵਿਅਕਤ ਕਰ ਸਕਦੇ ਹਾਂ ਅਤੇ ਜੋ ਕੁਝ ਅਸੀਂ ਕਰਨਾ ਹੈ ਉਸ ਨੂੰ ਕਰਕੇ ਹੀ ਸਿਖਣਾ ਚਾਹੀਦਾ ਹੈ। ਪੜ੍ਹਨਾ ਲਿਖਣਾ ਅਤੇ ਗਾਉਣਾ ਉਪਦੇਸ਼ ਤੋਂ ਨਹੀਂ ਅਭਿਆਸ ਤੋਂ ਸਿਖਿਆ ਜਾਂਦਾ ਹੈ। ਪੇਸਟਾਲੋਜ਼ੀ ਨੇ ਅਧਿਆਪਣ ਪ੍ਰਣਾਲੀ ਨੂੰ ਸ਼ਬਦ ਪ੍ਰਧਾਨ (Wordy System of Teaching) ਦਸਿਆ, ਜੋ ਨਾ ਤਾਂ ਬਾਲਕਾਂ ਦੀ ਯੋਗਤਾ ਦੇ ਅਨੁਸਾਰ ਹੁੰਦੀ ਹੈ ਅਤੇ ਨਾ ਜੀਵਨ ਦੇ ਹਾਲਾਤ ਦੇ ਹੀ। ਪਰ ਏਨੀ ਵੱਡੀ ਸਮਾਲੋਚਨਾ ਦੇ ਹੁੰਦਿਆਂ ਸੰਸਾਰ ਭਰ ਦੇ ਸਕੂਲਾਂ ਵਿਚ ਤੋਤਾ ਰਟਨੀ ਦਾ ਰਿਵਾਜ ਫਲ ਫੁਲ ਰਿਹਾ ਹੈ। ਛਾਤਰ (ਬੱਚੇ) ਤਾਂ ਅਜ ਭੀ ਤੋਤੇ ਵਾਂਗ ਰਟਦੇ ਹਨ ਅਤੇ ਪਰੀਖਿਅਕ ਸ੍ਵਰੂਪ ਅਧਿਆਪਕ ਦੇਖਦਾ ਹੈ ਕਿ ਲੜਕੇ ਬਿਨਾ ਕਿਸ ਤਰ੍ਹਾਂ ਦੀ ਗ਼ਲਤੀ ਕੀਤੇ ਰਟੀਆਂ ਹੋਈਆਂ ਗੱਲਾਂ ਦੁਹਰਾ ਸਕਦਾ ਹੈ ਕਿ ਨਹੀਂ। ਗਿਆਨ ਨੂੰ ਬੜੀ ਮਿਹਨਤ ਨਾਲ ਅੱਡ ਅੱਡ ਭਾਗਾਂ ਵਿਚ ਵੰਡਿਆ ਜਾਂਦਾ ਹੈ ਅਤੇ ਹਰ ਭਾਗ ਨੂੰ ਉਪਭਾਗਾਂ ਵਿਚ ਵੰਡਕੇ ਸਰਲ ਬਣਾਨ ਦੀ ਚੇਸ਼ਟਾ ਕੀਤੀ ਜਾਂਦੀ ਹੈ। ਬੱਚਿਆਂ ਤੋਂ ਇਹ ਆਸ ਕੀਤੀ ਜਾਂਦੀ ਹੈ ਕਿ ਉਹ ਇਸ ਵੰਡਵੇਂ ਗਿਆਨ ਨੂੰ ਪੂਰੀ ਤਰ੍ਹਾਂ ਰਟ ਲੈਣ ਚਾਹੇ ਉਨ੍ਹਾਂ ਨੂੰ ਇਸ ਦੀ ਲੋੜ ਅਨੁਭਵ ਹੋਵੇ ਜਾਂ ਨਾ ਹੋਵੇ, ਗਣਿਤ ਵਿਚ ਅਜਿਹੀਆਂ ਸੰਖਿਆਵਾਂ ਦੇ ਪ੍ਰਸ਼ਨਾ ਦੀਆਂ ਉਦਾਹਰਨ ਸਾਲਾਂਵਾਂ ਦਾ ਅਭਿਆਸ ਕਰਾਇਆ ਜਾਂਦਾ ਹੈ। ਜਿਨ੍ਹਾਂ ਦਾ ਜੀਵਨ ਵਿਚ ਕਦੇ ਕੰਮ ਨਹੀਂ ਪੈਂਦਾ ਅਤੇ ਜੋ ਛੋਟੇ ਬੱਚਿਆਂ ਦੇ ਤਾਂ ਕਿਸੇ ਕੰਮ ਨਹੀਂ ਆਉਂਦੀਆਂ, ਸਾਰੇ ਦੇ

ਸੁਆਦ ਫਰਜ਼ੀ ਹੁੰਦੇ ਹਨ ਅਤੇ ਰੋਜ਼ ਦੇ ਕੰਮ ਨਾਲੋਂ ਉਨ੍ਹਾਂ ਦਾ ਕੋਈ ਸੰਬੰਧ ਨਹੀਂ ਰਹਿੰਦਾ, ਪ੍ਰਸ਼ਨ ਉਨ੍ਹਾਂ ਹਾਲਾਤਾਂ ਵਿਚ ਪੈਦਾ ਨਹੀਂ ਹੁੰਦੇ ਜੋ ਬਾਲਕ ਦੇ ਜੀਵਨ ਅਤੇ ਤਜਰਬੇ ਨਾਲ ਸੰਬੰਧ ਰਖਦੇ ਹੋਣ। ਉਹ ਉਸ ਦੇ ਲਈ ਕੋਈ ਅਰਥ ਲਾਭ ਅਤੇ ਆਸ਼ਾ ਨਹੀਂ ਰਖਦੇ। ਸ਼ਾਇਦ ਅਜਿਹੇ ਪ੍ਰਸ਼ਨਾਂ ਦੇ ਰਚਨ ਹਿਤ ਬੱਚਿਆਂ ਦੀ ਲੋੜ ਤੇ ਰੁਚੀ ਨੂੰ ਸਾਹਮਣੇ ਰਖਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ, ਪਰ ਕੁਝ ਸਾਲ ਹੋਏ ਖਾਸ ਅਧਿਆਪਕ ਦੇ ਪਿਛੋਂ ਪਤਾ ਲਗਾ ਕਿ ਇਕ ਬਾਲਕ ਕਿਸੇ ਨੂੰ ਸਮਝ ਲਵੇ ਅਤੇ ਕਿਤਾਬ ਵਿਚ ਦਿਤੇ ਹੋਏ ਸੁਆਲਾਂ ਨੂੰ ਹਲ ਕਰਨ ਵਿਚ ਉਸ ਨਿਯਮ ਦਾ ਪ੍ਰਯੋਗ ਭੀ ਭਲੀ ਭਾਂਤ ਕਰ ਸਕੇ ਪਰ ਸੰਭਵ ਹੈ ਉਸੇ ਨਿਯਮ ਦੀ ਵਰਤੋਂ ਕਰਨ ਵਿਚ ਅਸਮਰਥ ਹੋਵੇ, ਜਦੋਂ ਉਜਿਹਾ ਹੀ ਸੁਆਲ ਉਸ ਨੂੰ ਅਸਲ ਜੀਵਨ ਵਿਚ ਹੱਲ ਕਰਨਾ ਪਵੇ। ਕਿਤਾਬੀ ਸੁਆਲਾਂ ਨੂੰ ਹੱਲ ਕਰਨ ਦੀ ਯੋਗਤਾ ਜੀਵਨ ਦੀਆਂ ਸਮਸਿਆਵਾਂ ਨੂੰ ਸਫਲਤਾ ਨਾਲ ਸੁਲਝਾਨ ਵਿਚ ਹੋ ਸਕਦਾ ਹੈ, ਪੂਰੀ ਨਾ ਉਤਰੇ। ਬਹੁਤ ਸਾਰੇ ਲੜਕੇ ਵਿਆਕਰਨ ਦੇ ਨਿਯਮਾਂ ਨੂੰ ਦੁਹਰਾ ਸਕਦੇ ਹਨ ਅਤੇ ਉਹਨਾਂ ਦੇ ਪ੍ਰਯੋਗ ਦੇ ਉਦਾਹਰਨ ਭੀ ਦੇ ਸ਼ਕਦੇ ਹਨ ਪਰ ਪ੍ਰਸਤਾਵ ਲਿਖਣ ਵਿਚ ਉਨ੍ਹਾਂ ਨਿਯਮਾਂ ਦਾ ਉਲੰਘਣ ਕਰਦੇ ਹਨ। ਮਾਪਿਆਂ ਦੀ ਆਮ ਸ਼ਿਕਾਇਤ ਹੈ ਕਿ ਸਕੂਲ ਵਿਚ ਬੱਚੇ ਬਹੁਤ ਸਾਰੀਆਂ ਗੱਲਾਂ ਸਿਖਦੇ ਹਨ ਜਿਨ੍ਹਾਂ ਦਾ ਉਨ੍ਹਾਂ ਨੂੰ ਕੋਈ ਲਾਭ ਨਹੀਂ ਹੁੰਦਾ। ਪਰ ਦੋਵੇਂ ਮਾਤਾ ਪਿਤਾ ਅਤੇ ਅਧਿਆਪਕ ਇਸ ਵਿਚ ਬੜਾ ਆਰਾਮ ਅਨੁਭਵ ਕਰਦੇ ਹਨ ਕਿ ਬੱਚੇ ਚੁਪ ਚਾਪ ਆਪਣਾ ਪਾਠ ਕਰਦੇ ਰਹਿਣ ਅਤੇ ਉਨ੍ਹਾਂ ਨੂੰ ਕਿਸੇ ਤਰ੍ਹਾਂ ਤੰਗ ਨਾ ਕਰਨ ਅਤੇ ਇਸ ਆਰਾਮ ਹੀ ਦੇ ਕਾਰਨ ਤੋਤਾ ਰਟਨੀ ਦੀ ਰਸਮ ਚਲ ਰਹੀ ਹੈ ਭਾਵੇਂ ਨਵਾਂ ਮਨੋ ਵਿਗਿਆਨ ਅਤੇ ਸਿਖਿਆ ਇਸ ਦੀ ਪੂਰੀ ਬੁਰਾਈ ਕਰਦੇ ਹਨ।

ਵਰਤਮਾਨ ਪ੍ਰਣਾਲੀ ਇਕਾਂਗੀ ਹੈ, ਇਹ ਬੱਚਿਆਂ ਨੂੰ ਵਿਦਿਆ ਅਤੇ ਕਿਤਾਬੀ ਗਿਆਨ ਤਾਂ ਦੇਂਦੀ ਹੈ ਪਰ ਜੀਊਣਾ ਨਹੀਂ ਸਿਖਾਂਦੀ। ਉਸ ਵਿਚ ਗਿਆਨ ਦਾ ਬੋਲ ਬਾਲਾ ਹੈ ਅਤੇ ਗਿਆਨ ਦੇਣ ਵਿਚ ਇਸ ਤੋਂ ਬਹੁਤ ਵਧੀਆ ਉਪਾਵਾਂ ਦਾ ਵਿਕਾਸ ਕੀਤਾ ਹੈ। ਪਰ ਇਹ ਹੋਰ ਮਾਨਵੀ ਯੋਗਤਾਵਾਂ ਅਤੇ ਸ਼ਕਤੀਆਂ ਦੀ ਨਿਰਾਦਰੀ ਕਰਦਾ ਹੈ। ਦਿਮਾਗ ਵਿਚ ਗਿਆਨ ਤਾਂ ਕਰ ਜਾਂਦਾ ਹੈ, ਬੁਧੀ ਦੀ ਸਿਖਿਆ ਭੀ ਹੁੰਦੀ ਹੈ ਅਤੇ ਤਰਕ ਦੀ ਯੋਗਤਾ ਭੀ ਵਧਦੀ ਹੈ, ਪਰ ਇਸ ਵਿਚ

ਭਾਵਨਾਵਾਂ ਦਾ ਸੁਧਾਰ ਤੇ ਕਲਾ ਕੌਸ਼ਲ ਅਤੇ ਕਾਰਜ ਕੁਸ਼ਲਤਾ ਦਾ ਵਿਕਾਸ ਨਹੀਂ ਹੋ ਸਕਦਾ। ਦਿਲ ਅਤੇ ਹੱਥ ਨੂੰ ਛਡਕੇ ਦਿਮਾਗ ਦੀ ਪੂਜਾ ਹੁੰਦੀ ਹੈ। ਪਰ ਇਕ ਬੱਚਾ ਜਾਣਨ ਵਾਲਾ ਹੀ ਨਹੀਂ ਸਗੋਂ ਅਨੁਭਵ ਕਰਨ ਵਾਲਾ ਅਤੇ ਕ੍ਰਿਆਸ਼ੀਲ ਪ੍ਰਾਣੀ ਭੀ ਹੈ। ਉਸ ਦਾ ਵਿਅਕਤੀਤਵ, ਗਿਆਨ ਭਾਵ ਅਤੇ ਕਿਰਿਆ ਦੀ ਗੁਥੀ ਹੋਈ ਮੁਠੀ ਹੈ। ਇਹ ਤਿੰਨੇ ਮਨ ਅਤੇ ਆਚਰਨ ਦੇ ਅਖੰਡ ਪਹਿਲੂ ਹਨ। ਮਿਲਕੇ ਕੰਮ ਕਰਦੇ ਹਨ, ਹਰ ਵਪਾਰ ਵਿਚ ਮਿਲਦੇ ਹਨ ਅਤੇ ਪਰਸਪਰ ਨਿਰਭਰ ਹਨ। ਇਹ ਇਕਠੇ ਰਹਿੰਦੇ ਹਨ ਅਤੇ ਹਰ ਇਕ ਦੂਜੇ ਨੂੰ ਪ੍ਰਭਾਵਤ ਕਰਦੇ ਹਨ। ਇਸ ਲਈ ਅਜ ਕਲ ਸਮੁਚੇ ਅਤੇ ਸਰਬੰਗੀ ਵਿਕਾਸ ਅਤੇ ਸੰਗਠਨ ਤੇ ਜ਼ੋਰ ਦਿਤਾ ਜਾਦਾ ਹੈ ਅਤੇ ਕੋਸ਼ਿਸ਼ ਕੀਤੀ ਜਾਂਦੀ ਹੈ ਕਿ ਸਿਖਿਆ ਭੀ ਸਰਬੰਗੀ ਅਤੇ ਸੰਪੂਰਨ ਹੋਵੇ ਸਾਰੇ ਸਮਾਜਕ ਅਤੇ ਆਰਥਕ ਵਿਆਧੀਆਂ (ਰੋਗਾਂ) ਦੀ ਜ਼ਿਮੇਵਾਰੀ ਇਸ ਅੰਸ਼ਕ ਅਤੇ ਇਕ ਤਰਫ਼ਾ ਸਿਖਿਆ ਤੇ ਰਖੀ ਜਾਂਦੀ ਹੈ। ਜਿਸ ਵਿਚ ਭਾਵਾਂ ਅਤੇ ਕਾਰਜ ਕੁਸ਼ਲਤਾ ਨੂੰ ਕਈ ਥਾਂ ਨਹੀਂ ਮਿਲਦਾ। ਸਚੀ ਅਤੇ ਪੂਰੀ ਸਿਖਿਆ ਪਾਇਆਂ ਮਨੁਖ ਗਿਆਨ ਤੇ ਉਚੇ ਵਿਚਾਰਾਂ ਦਾ ਹੀ ਅਧਿਕਾਰੀ ਨਹੀ ਹੁੰਦਾ ਸਗੋਂ ਉਸ ਦੀਆਂ ਭਾਵਨਾਵਾਂ ਕੋਮਲ ਅਤੇ ਸੁਧਰੀਆਂ (Sublimate) ਹੋਈਆਂ ਹੁੰਦੀਆਂ ਹਨ ਅਤੇ ਉਹ ਲਗਨ ਅਤੇ ਉਤਸ਼ਾਹ ਨਾਲ ਉਚੇ ਵਿਚਾਰਾਂ ਨੂੰ ਕਾਰਜ ਰੂਪ ਵਿਚ ਬਦਲਣ ਦੀ ਚੇਸ਼ਟਾ ਕਰਦਾ ਹੈ। ਜਦੋਂ ਸਿਖਿਆ ਦਾ ਮੈਦਾਨ ਅਤੇ ਲਖਸ਼ ਏਨਾ ਵਡਾ ਹੋਵੇਗਾ ਤਦ ਸਕੂਲ ਦੇ ਕੰਮ ਵਿਚ ਸਾਡੀ ਕੋਸ਼ਸ਼ ਗਿਆਨ ਅਤੇ ਵਿਚਾਰਾਂ ਦੇ ਵਾਧੇ ਤਕ ਸੀਮਤ ਨਹੀਂ ਰਹੇਗੀ ਸਗੋਂ ਅਸੀਂ ਚਾਹਾਂਗੇ ਕਿ ਬਾਲਕਾਂ ਦੀਆਂ ਭਾਂਵਨਾਵਾਂ ਕੋਮਲ ਬਣਨ ਅਤੇ ਉਹ ਵਿਹਾਰੀ ਗੱਲਾਂ ਵਿਚ ਕੁਸ਼ਲ ਹੋਣ। ਵਰਤਮਾਨ ਸਿਖਿਆ ਪ੍ਰਣਾਲੀ ਕੋਰੀ ਕਿਤਾਬ ਅਤੇ ਬੌਧਿਕ ਹੈ। ਉਸ ਵਿਚ ਕੇਵਲ ਗਿਆਨ ਅਤੇ ਅਧਿਆਪਕ ਤੇ ਜ਼ੋਰ ਦਿੱਤਾ ਜਾਂਦਾ ਹੈ ਅਤੇ ਉਸ ਦੇ ਜੀਵਨ ਦੇ ਭਾਵ ਪੂਰਕ ਤੇ ਕ੍ਰਿਆਤਮਕ ਪਹਿਲੂਆਂ ਤੇ ਕੋਈ ਅਸਰ ਨਹੀਂ ਪੈਂਦਾ, ਬੇਸਿਕ ਸਿਖਿਆ ਵਿਚ ਛੋਟੇ ਬੱਚਿਆਂ ਨੂੰ ਅਧਿਕ ਅਤੇ ਲਾਭਦਾਇਕ ਗਿਆਨ ਦਿਤਾ ਜਾਂਦਾ ਹੈ। ਉਹ ਗਿਆਨ ਅਧਿਕ ਸਾਰਥਕ ਹੁੰਦਾ ਕਿਉਂਕਿ ਬਚੇ ਉਸਨੂੰ ਅਸਲ ਹਾਲਤ ਵਿਚ ਕੁਝ ਕਰਕੇ ਹਾਸਲ ਕਰਦੇ ਹਨ ਅਤੇ ਇਸ਼ ਤਰ੍ਹਾਂ ਧੀਰੇ ਧੀਰੇ ਵਿਗਿਆਨਕ ਦ੍ਰਿਸ਼ਟੀ ਕੌਣ ਅਪਣਾਉਣ ਲਗਦੇ ਹਨ। ਇਸ ਵਿਚ ਹਸਤ ਕੌਸ਼ਲ ਤਾਂ ਸਿਧ ਹੋਵੇਗਾ ਹੀ ਨਾਲ ਨਾਲ

ਸਾਰੀਆਂ ਗਿਆਨ ਤੇ ਕਰਮ ਇਦ੍ਰੀਆਂ ਕੰਮ ਕਰਨਗੀਆਂ ਅਤੇ ਮਨ ਤੇ ਸਰੀਰ ਨੂੰ ਹਰ ਪ੍ਰਗਤੀ ਤੇ ਯੋਗਤਾਂ ਦੇ ਵਰਤਨ ਦਾ ਪੂਰਾ ਮੌਕਾ ਮਿਲੇਗਾ। ਉਹ ਸਭ ਇਕਠੇ ਹੋ ਕੇ ਸਹਿਯੋਗ ਨਾਲ ਕੰਮ ਕਰਨਗੇ ਅਤੇ ਬਾਲਕ ਦੀ ਕੰਮ ਕਰਨ ਦੀ ਯੋਗਤਾ ਵਧੇਗੀ। ਬੇਸਕ ਸਿਖਿਆ ਵਿਚ ਰਚਨਾਤਮਕ ਜਤਨ ਅਤੇ ਸਿਧੀ ਨੂੰ ਬਹੁਤ ਸਹੂਲਤਾਂ ਮਿਲਦੀਆਂ ਹਨ ਅਤੇ ਨੌਜੁਆਨ ਅਪਣੀਆਂ ਪ੍ਰੇਰਨਾਵਾਂ ਨੂੰ ਅਰੋਗ ਅਤੇ ਆਜ਼ਾਦ ਰੂਪ ਨਾਲ ਵਿਆਕਤ ਕਰ ਸਕਦੇ ਹਨ। ਇਸ ਤਰ੍ਹਾਂ ਬੇਸਿਕ ਸਿਖਿਆ ਵਿਚ ਵਿਅਕਤੀਤਵ ਦਾ ਚੋ ਮੁਖ ਵਿਕਾਸ ਹੁੰਦਾ ਹੈ ਗਿਆਨ ਭਾਵਨਾ ਅਤੇ ਕ੍ਰਿਆ ਸੀਲਤਾ ਦਾ ਦਿਮਾਗ ਹੱਥ ਅਤੇ ਹਿਰਦੇ ਦਾ।

ਛੋਟੀ ਅਵਸਥਾ ਵਿਚ ਕੁਝ ਮਹਾਨਤਾ ਭਰੀਆਂ ਨੈਸਰਗਿਕ ਪ੍ਰੇਰਨਾਵਾਂ ਦੀ ਬਦੌਲਤ ਬਚਿਆਂ ਨੂੰ ਇਕ ਵਡਾ ਕਾਰਜ ਖੇਤਰ ਮਿਲਦਾ ਹੈ ਜਿਵੇਂ ਜਗਿਆਸਾ ਚੀਜ਼ਾਂ ਨੂੰ ਛੇੜ ਦੇ ਰਹਿਣਾ ਅਤੇ ਰਚਨਾ।

ਬਚਿਆਂ ਦੀ ਮਾਨਸਿਕ ਕਾਰਜ ਤਤ ਪਰਤਾ ਪਹਿਲਾ ਜਗਿਆਸਾ ਵਿਚ ਪ੍ਰਗਟ ਹੁਦੀ ਹੈ ਉਹ ਨਿਤ ਨਵੀਆਂ ਗਲਾਂ ਢੂੰਡਨ ਦੀ ਫਿਕਰ ਵਿਚ ਰਹਿੰਦੇ ਹਨ। ਆਲੇ ਦੁਆਲੇ ਦੀਆਂ ਚੀਜ਼ਾਂ ਨੂੰ ਸੁਣਦੇ, ਕਰਦੇ ਕਹਿੰਦੇ ਅਤੇ ਤੋੜਦੇ ਹਨ ਕਿ ਦੇਖੀਏ ਕਿਵੇ ਭਿੰਨ ਭਿੰਨ ਚੀਜ਼ਾਂ ਹੋਰ ਹਾਲਤ ਵਿਚ ਕੰਮ ਕਰਦੀਆਂ ਹਨ ਅਕਸਰ ਮਾਤਾ ਪਿਤਾ ਤੇ ਅਧਿਆਪਕ ਉਨ੍ਹਾਂ ਦੀ ਗਿਆਨ ਪਿਆਸ ਨੂੰ ਇਕ ਮੁਸੀਬਤ ਸਮਝਦੇ ਹਨ। ਅਤੇ ਸਕੂਲ ਤੇ ਘਰ ਵਿਚ ਉਨ੍ਹਾਂ ਦੀ ਉਤਾਵਲ ਮਰ ਜਾਂਦੀ ਹੈ ਅਤੇ ਉਹ ਕਿਸੇ ਭੀ ਨਵੀ ਗੱਲਾਂ ਤੇ ਹੈਰਾਨ ਨਹੀਂ ਹੁੰਦੇ। ਉਚੀਆਂ ਜਮਾਤਾਂ ਵਿਚ ਪੁਜ ਕੇ ਭੀ ਉਨ੍ਹਾਂ ਨੂੰ ਕਿਸੇ ਗਲ ਦੇ ਥਾਪਨ ਦੀ ਖਾਹਸ਼ ਨਹੀਂ ਹੁੰਦੀ। ਪਰ ਜਦ ਬਚੇ ਪਹਿਲੇ ਪਹਿਲ ਸਕੂਲ ਜਾਂਦੇ ਹਨ ਤਾਂ ਉਨ੍ਹਾਂ ਵਿਚ ਕੌਤੂਹਲ (ਹੈਰਾਨੀ) ਦੀ ਮਤਰਾ ਖੂਬ ਹੁੰਦੀ ਹੈ ਅਤੇ ਸਾਫ਼ ਤੌਰ ਤੇ ਇਹ ਸਕੂਲ ਦੀ ਜਿਮੇਵਾਰੀ ਹੈ ਕਿ ਉਨ੍ਹਾਂ ਦੀ ਉਤਾਵਲ ਅਤੇ ਜਿਗਿਆਸਾ ਸਜੀਵ ਬਣਾਈ ਰਖੇ ਅਤੇ ਉਨ੍ਹਾਂ ਚੀਜ਼ਾਂ ਅਤੇ ਔਜ਼ਾਰਾਂ ਦੇ ਦੇਖਣ ਅਤੇ ਉਨ੍ਹਾਂ ਦੀ ਮਦਦ ਨਾਲ ਖੋਜ ਅਤੇ ਨਵੇ ਪਰੀਖਣ ਦਾ ਉਤਸਾਹ ਤੇ ਸਹੂਲਤ ਦੇਵੇ ਜਿਸ ਤੋਂ ਉਨ੍ਹਾਂ ਦੀ ਜਗਿਆਸਾ ਵੈਗਿਆਨਕ ਰੂਪ ਧਾਰਨ ਕਰੇ ਅਤੇ ਜੀਵਨ ਖੋਜਣ ਦਾ ਰਸ ਬੇਸਿਕ ਮੁਲ ਅੰਗਣ ਵਿਚ ਬਦਲ ਜਾਵੇ। ਬਚਿਆਂ ਵਿਚ ਆਪ ਪ੍ਰੀਖਣ ਕਰਨ ਦੀ ਪ੍ਰਵਿਰਤੀ ਬੜੀ

ਤੀਬਰ ਹੁੰਦੀ ਹੈ ਅਤੇ ਉਹ ਹਰ ਗੱਲ ਨੂੰ ਆਪ ਕਰਕੇ ਦੇਖਣਾ ਚਾਹੁੰਦੇ ਹਨ ।

ਇਕ ਹੋਰ ਨੈਸਰਗਿਕ ਪ੍ਰਵਿਰਤੀ ਹੁੰਦੀ ਹੈ ਹਥ ਦੀ ਭੁੱਖ । ਹਰ ਬਚੇ ਨੂੰ ਸ਼ੌਕ ਹੁੰਦਾ ਹੈ ਕਿ ਉਹ ਆਸ ਪਾਸ ਦੀਆਂ ਚੀਜ਼ਾਂ ਨੂੰ ਛੇੜੇ, ਹਿਲਾਏ, ਚੁਕੇ, ਦਬਾਏ। ਇਨ੍ਹਾਂ ਚੇਸ਼ਟਾਵਾਂ ਤੋਂ ਉਸਦੇ ਹੱਥਾਂ ਨੂ ਸੰਤੋਖ ਮਿਲਦਾ ਹੈ। ਉਹ ਜਾਣਨਾ ਚਾਹੁੰਦਾ ਹੈ ਕਿ ਕਿਹੜੀ ਚੀਜ਼ ਸਖਤ ਹੈ ਕਿਹੜੀ ਨਰਮ, ਕਿਹੜੀ ਸ਼ੋਰ ਕਰਦੀ ਹੈ, ਕਿਹੜੀ ਤੇਜ਼ੀ ਨਾਲ ਚਲਦੀ ਹੈ, ਕਿਹੜੀ ਮਿਠੀ ਜਾਂ ਕੋੜੀ ਹੈ, ਕਿਹੜੀ ਭਾਰੀ ਹੈ ਜਿਸ ਨੂੰ ਚੁੱਕ ਨਹੀਂ ਸਕਦਾ ਤੇ ਕਿਹੜੀ ਏਨੀ ਹੋਲੀ ਹੈ ਕਿ ਹਵਾ ਵਿਚ ਉਡਾਈ ਜਾ ਸਕੇ। ਹਰ ਤਰ੍ਹਾਂ ਦੀਆਂ ਆਸ ਪਾਸ ਦੀਆਂ ਚੀਜ਼ਾਂ ਨੂੰ ਹਿਲਾ ਜੁਲਾ ਕੇ ਹੀ ਉਹ ਉਸਦੇ ਬਾਰੇ ਕੋਈ ਨਵੀ ਗਲ ਸੋਚ ਸਕਦਾ ਹੈ ਅਤੇ ਪੂਰੀ ਜਾਣਕਾਰੀ ਪ੍ਰਾਪਤ ਕਰ ਸਕਦਾ ਹੈ।

ਪਿਛੋਂ ਇਹ ਹੱਥ ਦੀ ਭੁਖ ਰਚਨਾਤਮਕ (Constructive) ਪ੍ਰਵਿਰਤੀਆਂ ਵਿਚ ਬਦਲ ਜਾਂਦੀ ਹੈ। ਰਚਨਾ, ਕੁਝ ਬਣਾਨਾ ਵੀ ਇਕ ਨੈਸਰਗਿਕ ਪ੍ਰਵਿਰਤੀ ਹੈ। ਪਹਿਲਾਂ ਤਾਂ ਬਚਿਆਂ ਦੇ ਹੱਥ ਖੁਜਲਾਂਦੇ ਹਨ ਕਿ ਜੋ ਚੀਜ਼ ਭੀ ਸਾਮਣੇ ਆਏ ਹਥ ਵਿਚ ਫੜ ਲੈਣ ਅਤੇ ਉਸ ਨਾਲ ਖੇਡਣ, ਪਰ ਧੀਰੇ ਧੀਰੇ ਉਹ ਉਨ੍ਹਾਂ ਦੀਆਂ ਤੇ ਉਨ੍ਹਾਂ ਨਾਲ ਕੋਈ ਇਕ ਖਾਸ ਚੀਜ਼ ਬਣਾਨਾ ਚਾਹੁੰਦੇ ਹਨ। ਉਹ ਗਿਲੀ ਮਿਟੀ ਦੀ ਗੇਂਦ ਤੇ ਰੋਟੀ ਬਣਾ ਲੈਣ ਅਤੇ ਫੇਰ ਉਸ ਨੂੰ ਤੋੜ ਦੇਣ ਕਈ ਪ੍ਰਕਾਰ ਦੀਆਂ ਚੀਜ਼ਾ ਇਸ ਤਰ੍ਹਾਂ ਭੰਨੀਆਂ ਤੋੜੀਆ ਜਾਂਦੀਆਂ ਹਨ। ਪਰ ਪਿਛੋਂ ਚੀਜ਼ਾਂ ਨੂੰ ਬਣਾਨ ਤੋਂ ਪਹਿਲਾਂ ਉਨ੍ਹਾਂ ਦੇ ਰੂਪ ਅਤੇ ਆਕਾਰ ਦੀ ਕਲਪਨਾ ਕੀਤੀ ਜਾਂਦੀ ਹੈ। ਸਾਮਗਰੀ ਇਕਠੀ ਕਰਨ ਅਤੇ ਬਣਾਨ ਦੀ ਵਿਧੀ ਅਤੇ ਉਹਣਾਂ ਤੇ ਵਿਚਾਰ ਕੀਤਾ ਜਾਂਦਾ ਹੈ ਠੀਕ ਔ[illegible]ਂ ਦਾ ਨਿਰਨਾ ਕੀਤਾ ਜਾਂਦਾ ਹੈ ਅਤੇ ਜਦੋਂ ਚੀਜ਼ ਬਣ ਕੇ ਤਿਆਰ ਹੋ ਜਾਂਦੀ ਹੈ ਕਿਡੀ ਖੁਸ਼ ਉਤਸਾਹ ਅਤੇ ਸ਼ੌਕ ਨਾਲ ਉਸਨੂੰ ਡਿਠਾ ਅਤੇ ਸੋਚਿਆ ਜਾਂਦਾ ਹੈ।

ਇਹ ਪ੍ਰਵਿਰਤੀਆਂ ਬਾਲਕਾਂ ਵਿਚ ਸੁਭਾਵਕ ਸਵਾਲ ਅਤੇ ਵਿਆਕਰਨ ਅਤੇ ਉਨ੍ਹਾਂ ਦਾ ਬਹੁਤ ਸਾਰਾ ਵਿਹਾਰ ਇਨ੍ਹਾਂ ਨਾਲ ਪ੍ਰੇਰਿਤ ਹੁੰਦਾ ਹੈ। ਬੇਸਿਕ ਸਿਖਿਆ ਪ੍ਰਣਾਲੀ ਇਨ੍ਹਾਂ ਪ੍ਰਵਿਰਤੀਆਂ ਨੂੰ ਬਹੁਤ ਵੱਡਾ ਆਦੇਸ਼ (Orders) ਸਮਝਦੀਆਂ ਹਨ ਅਤੇ ਕਿਸੇ ਬੇਸਿਕ ਸਕੂਲ ਦਾ ਮੁਖ ਉਦੇਸ਼ ਇਹ ਹੈ ਕਿ ਇਨ੍ਹਾਂ ਪ੍ਰਵਿਰਤੀਆਂ ਦੀ

ਸਿਖਿਆ ਅਤੇ ਵਿਕਾਸ ਦੇ ਲਈ ਸਮੁਚਿਤ ਸਾਮਗਰੀ ਅਤੇ ਸਹੂਲਤਾਂ ਪੁਚਾਣ । ਬਚੇ ਕੁਝ ਕਰਨ ਅਤੇ ਬਣਾਨ ਅਤੇ ਜੋ ਕੁਝ ਸਿਖਣ ਕੁਝ ਕਰਨ ਅਤੇ ਬਣਾਕੇ ਸਿਖਣ ।

ਵਰਤਮਾਨ ਸਿਖਿਆ ਪ੍ਰਣਾਲੀ ਵਿਚ ਸਾਧਾਰਨ ਚੀਜ਼ਾਂ ਦਾ ਅਨੁਭਵ ਅਥਵਾ ਪਰੀਖਿਆ ਪ੍ਰਯੋਗ ਤੋਂ ਗਿਆਨ ਪ੍ਰਾਪਤੀ ਦਾ ਮੌਕਾ ਨਹੀਂ ਮਿਲਦਾ ਅਤੇ ਇਸ ਲਈ ਬੱਚਿਆਂ ਵਿਚ ਸਾਹਸ ਅਤੇ ਆਤਮ ਵਿਸ਼ਵਾਸ਼ ਦੀ ਕਮੀ ਰਹਿ ਜਾਂਦੀ ਹੈ । ਬੇਸ਼ਕ ਸਕੂਲ ਵਿਚ ਬੱਚਾ ਕੇਵਲ ਸੁਣਦਾ ਹੀ ਨਹੀਂ ਰਹਿੰਦਾ ਅਤੇ ਅਧਿਆਪਕ ਕੇਵਲ ਬੋਲਦਾ ਹੀ ਨਹੀਂ ਰਹਿੰਦਾ ਸਗੋਂ ਬੱਚਿਆਂ ਨੂੰ ਉਤਸ਼ਾਹ ਦਿਤਾ ਜਾਂਦਾ ਹੈ ਕਿ ਆਪਣੀ ਕੋਸ਼ਸ਼ ਤੋਂ ਨਵੀਂ ਖੋਜ ਕਰਨ ਅਤੇ ਆਪਣੇ ਕੁਦਰਤੀ ਸ਼ੌਕ ਅਤੇ ਦਿਲਚਸਪੀਆਂ ਪੂਰੀਆਂ ਕਰਦੇ ਹੋਏ ਜੀਵਨ ਦੀਆਂ ਗੱਲਾਂ ਨੂੰ ਜਾਣਕਾਰੀ ਹਾਸਲ ਕਰਨ ਅਤੇ ਉਸ ਦੇ ਦੁਆਰਾ ਪਠਨ ਪਾਠਨ ਦੇ ਵਿਸ਼ਿਆਂ ਦਾ ਮੁੱਲ ਅਤੇ ਮਹੱਤਵ ਆਪ ਹੀ ਨਿਸਚੈ ਕਰਨ । ਇਸ ਤਰ੍ਹਾਂ ਬੱਚਾ ਆਪਣੇ ਸਰੀਰ ਸਕੂਲ ਜਾਂ ਘਰ ਦੀ ਸਫਾਈ ਕਰਦਾ ਹੋਇਆ ਮੁਨਾਸਬ ਵਿਸ਼ਿਆਂ ਦਾ ਗਿਆਨ ਪ੍ਰਾਪਤ ਕਰਦਾ ਹੈ, ਜਿਸ ਵਿਚ ਕਿੰਨੀਆਂ ਪੂਣੀਆਂ ਕੱਤੀਆਂ, ਕਿੰਨੇ ਰਛ ਸੂਤ ਕਤੇਗਾ, ਇਸ ਦਾ ਹਿਸਾਬ ਲਗਾਂਦੇ ਲਗਾਂਦੇ ਉਸ ਨੂੰ ਗਣਿਤ ਦੀ ਵਾਕਫ਼ੀ ਹੋ ਜਾਂਦੀ ਹੈ । ਉਹ ਸ਼ਬਦ ਨਹੀਂ ਸਿਖਦਾ ਸਗੋਂ ਜਿਨ੍ਹਾਂ ਚੀਜ਼ਾਂ ਨਾਲ ਕੰਮ ਕਰਦਾ ਹੈ, ਜੋ ਔਜ਼ਾਰ ਵਰਤਦਾ ਹੈ ਅਤੇ ਜੋ ਕੰਮ ਕਰਦਾ ਹੈ ਉਨ੍ਹਾਂ ਦੇ ਨਾਮ ਸਿਖਦਾ ਹੈ, ਜਿਉਂ ਭਾਸ਼ਾ ਉਸਦੇ ਲਈ ਅਰਥ ਅਤੇ ਮੁਲਹੀਨ ਚਿੰਨ੍ਹਾਂ ਦੀ ਹੀ ਸੂਚੀ ਨਹੀਂ ਸਗੋਂ ਅਸਲੀ ਉਪਯੋਗੀ ਚੀਜ਼ਾਂ ਅਤੇ ਰੋਜ਼ ਦੇ ਕੀਤੇ ਜਾਣ ਵਾਲੇ ਕੰਮਾਂ ਦੇ ਨਾਮ ਹਨ ਅਤੇ ਅਜਿਹੇ ਨਾਵਾਂ ਦਾ ਉਸਦੇ ਨਿਜੀ ਅਨੁਭਵ ਨਾਲ ਡੂੰਘਾ ਸੰਬੰਧ ਹੈ । ਇਸ ਪ੍ਰਕਾਰ ਜਦੋਂ ਉਹ ਕੁਝ ਕਰਕੇ ਅਤੇ ਕੁਝ ਬਣਾਕੇ ਸਿਖਦਾ ਹੈ । ਉਸ ਦੇ ਲਈ ਵਿਸ਼ੇਸ਼ ਕਰਕੇ ਮਹੱਤਵ ਤੇ ਮੁਲ ਰੱਖਦਾ ਹੈ ।

ਇਹ ਬੜਾ ਜ਼ਰੂਰੀ ਹੈ ਕਿ ਛੋਟੀਆਂ ਜਮਾਤਾਂ ਵਿਚ ਦਸਤਕਾਰੀ ਦਾ ਕੰਮ ਭਿੰਨ ਭਿੰਨ ਪ੍ਰਕਾਰ ਦਾ ਹੋਵੇ ਜਿਸ ਤੋਂ ਛੋਟੇ ਬੱਚਿਆਂ ਨੂੰ ਬਹੁਮੁਖੀ ਰੁਚੀ ਦੀ ਅਭਿਵਿਅਕਤੀ (Expression) ਅਤੇ ਅਭਿਆਸ (Exercising) ਦੇ ਲੋੜੀਂਦੇ ਸਮੇਂ ਮਿਲਣ ।

————

## ( 5 )

ਬੌਧਿਕ ਸਿਖਿਆ ਵਿਚ ਕੰਮ ਕ੍ਰਿਆ-ਸ਼ੀਲਤਾ, ਪ੍ਰਯੋਜਨ ਸਹਿਤ ਅਤੇ ਉਪਜਾਊ (Activity is Purposeful and Productive) ਹੁੰਦਾ ਹੈ।

ਨੌਜੁਆਨ ਰੋਜ਼ ਕੁਝ ਨਾ ਕੁਝ ਕਰਦੇ ਥੱਕਦੇ ਨਹੀਂ ਅਤੇ ਸਭ ਤੋਂ ਚੰਗਾ ਕੰਮ ਤਦੇ ਕਰਦੇ ਹਨ, ਜਦੋਂ ਉਨ੍ਹਾਂ ਨੂੰ ਕੰਮ ਵਿਚ ਉਤਸ਼ਾਹ ਪੂਰਨ ਰੁਚੀ ਰਹਿੰਦੀ ਹੈ। ਵਿੱਦਿਆ ਅਤੇ ਦਖਤਾ ਪ੍ਰਾਪਤ ਕਰਨ ਵਿਚ ਆਦਤਾਂ ਬਣਾਉਣ ਅਤੇ ਬਦਲਣ ਵਿਚ ਬੌਧਿਕ ਸਮੱਸਿਆਵਾਂ (Intellectual Problems) ਦੀ ਰਚਨਾ ਅਤੇ ਸਮਾਧਾਨ ਵਿਚ ਬੱਚਿਆਂ ਦਾ ਜਤਨ ਰੁਚੀ ਤੋਂ ਹੀ ਸਹਾਰਾ ਪਾਂਦਾ ਹੈ। ਬੱਚਾ ਇਕ ਉਦਯੋਗਸ਼ੀਲ ਪ੍ਰਾਣੀ ਹੈ, ਅਜਿਹਾ ਪ੍ਰਾਣੀ ਜੋ ਨਿੱਤ ਵਿਸ਼ੇਸ਼ ਮੰਗਾਂ ਨੂੰ ਪੂਰਾ ਕਰਨ ਵਿਚ ਲੱਗਾ ਰਹਿੰਦਾ ਹੈ। ਭਾਵੇਂ ਵੱਡੇ ਬੱਚਿਆਂ ਦੇ ਵਿਵਹਾਰ ਵਿਚ ਜਟਲ ਸਮਾਜਕ ਲੋੜਾਂ ਨੂੰ ਲਭਣਾ ਬੜਾ ਕਠਨ ਹੈ, ਪਰ ਉਨ੍ਹਾਂ ਦੇ ਸਭ ਤਰ੍ਹਾਂ ਦੇ ਵਿਵਹਾਰ ਵਿਚ ਕੋਈ ਨਾ ਕੋਈ ਪ੍ਰੇਰਨਾ ਜ਼ਰੂਰ ਰਹਿੰਦੀ ਹੀ ਹੈ। ਅਧਿਆਪਕਾਂ ਅਤੇ ਅਭਿਭਾਵਕਾਂ (ਵਾਰਸਾਂ) ਨੂੰ ਚਾਹੀਦਾ ਹੈ ਕਿ ਸਦਾ ਇਸ ਗੱਲ ਤੇ ਵਿਚਾਰ ਕਰਦੇ ਰਹਿਣ, "ਬੱਚਾ ਕੀ ਕਰਨ ਦਾ ਜਤਨ ਕਰ ਰਿਹਾ ਹੈ ਜਾਂ ਉਹ ਕੀ ਚਾਹੁੰਦਾ ਹੈ ? ਤਦੇ ਉਹ ਬੱਚਿਆਂ ਦੀਆਂ ਮੰਗਾਂ ਅਤੇ ਰੁਚੀਆਂ ਨੂੰ ਸਮਝਣ ਵਿਚ ਅਧਿਕ ਸਫਲ ਹੋਣਗੇ ? ਇਹ ਨਿਯਮ ਬੱਚਿਆਂ ਦੇ ਸਿੱਖਣ ਦੀਆਂ ਕ੍ਰਿਆਵਾਂ ਅਤੇ ਜਤਨਾਂ ਨੂੰ ਪ੍ਰਭਾਵਤ ਕਰਨ ਵਿਚ ਮੱਦਦ ਦੇਵੇਗਾ।

ਹੁਣ ਪ੍ਰਸ਼ਨ ਇਹ ਉਠਦਾ ਹੈ ਕਿ ਇਹ ਉਤਸ਼ਾਹ ਪੂਰਨ ਰੁਚੀ ਕਿਵੇਂ ਪੈਦਾ ਕੀਤੀ ਜਾਵੇ। ਬਾਹਰੋਂ ਲੋਭ ਦੇ ਕੇ ਜਾਂ ਅੰਦਰਲੀ ਪ੍ਰੇਰਨਾ ਨਾਲ। ਇਕ ਮਨੋ-ਵਿਗਿਆਨਕ ਏਬਲ (Abel) ਨੇ ਇਸ ਗੱਲ ਦਾ ਵਿਸਤਾਰ ਨਾਲ ਅਧਿਐਨ ਕੀਤਾ ਹੈ ਕਿ ਸ਼ਬਦਾਂ ਦੁਆਰਾ ਉਤਸ਼ਾਹ ਦੇਣ, ਇਨਾਮ ਦੇ ਰੂਪ ਵਿਚ ਦਰੱਵ ਦੇਣ ਦਾ ਸਿਖਣ ਦੇ ਕੰਮ ਤੇ ਕੀ ਅਸਰ ਹੁੰਦਾ ਹੈ। ਉਹ ਇਸ ਨਤੀਜੇ ਤੇ ਪੁਜਾ ਹੈ ਕਿ ਸਾਡੇ ਲਖਸ਼ ਤੇ ਉਦੇਸ਼

ਸਿੱਖਣ ਦੇ ਜਤਨ ਨੂੰ ਜ਼ੋਰ ਦਿੰਦੇ ਹਨ. ਉਹ ਸਾਡੇ ਅੰਦਰ ਅਜਿਹੀ ਅਸ਼ਾਂਤੀ, ਅਸੰਤੋਸ਼ ਅਤੇ ਫੁਰਤੀ ਦਾ ਸੰਚਾਰ ਕਰਦੇ ਹਨ, ਜੋ ਕ੍ਰਿਆਸ਼ੀਲਤਾ ਨੂੰ ਵਧਾਂਦੀ ਹੈ ਅਤੇ ਇਨਾਮ ਜਾਂ ਲਖਸ਼ ਸਿੱਧੀ ਨਾਲ ਜਤਨ ਅਤੇ ਕਿਰਿਆਸ਼ੀਲਤਾ ਦਾ ਅੰਤ ਹੋ ਜਾਂਦਾ. ਪਰ ਬਾਲਕਾਂ ਦੇ ਮਾਨਸਿਕ ਵਿਕਾਸ ਵਿਚ ਕਿਧਰੇ ਅਧਿਕ ਸ਼ਕਤੀਸ਼ਾਲੀ ਹੈ। ਅੰਦਰਲੀਆਂ ਮੰਗਾਂ ਅਤੇ ਜਿਗਿਆਸਾ, ਰਚਨਾ, ਸੰਚੈ ਜੇਹੀਆਂ ਜਮਾਂਦਰੂ ਨੈਸਰਗਿਕ ਲੋੜਾਂ ਅਤੇ ਰੁਚੀਆਂ ਜਿਨ੍ਹਾਂ ਦਾ ਵਰਨਣ ਪਿਛੇ ਕੀਤਾ ਜਾ ਚੁਕਾ ਹੈ। ਇਹ ਸ਼ਕਤੀ ਦਾ ਸੋਮਾ ਹਨ ਅਤੇ ਬੱਚਿਆਂ ਨੂੰ ਅਨੁਭਵ ਦੁਆਰਾ ਸਮਾਜਿਕ ਗੱਲਾਂ ਸਿਖਾਣ ਦੇ ਲਈ ਏਨਾਂ ਤੋਂ ਲਾਭ ਉਠਾਇਆ ਜਾ ਸਕਦਾ ਹੈ। ਬੇਸਿਕ ਸ਼ਿਖਿਆ ਦਾ ਜ਼ੋਰ ਕੁਝ ਕਰਨ ਬਣਾਉਣ ਤੇ ਹੈ ਤੇ ਉਸ ਵਿਚ ਇਨ੍ਹਾਂ ਨੈਸਰਗਿਕ ਪ੍ਰਵਿਰਤੀਆਂ ਅਤੇ ਮੰਗਾਂ ਦੇ ਅਭਿਆਸ ਅਤੇ ਵਿਕਾਸ ਦੇ ਲਈ ਪੂਰਾ ਅਤੇ ਭਿੰਨ ਭਿੰਨ ਪਰਕਾਰ ਦਾ ਖੇਤਰ ਮਿਲਦਾ ਹੈ। ਇਨ੍ਹਾਂ ਹੀ ਪ੍ਰਵਿਰਤੀਆਂ ਅਤੇ ਮੰਗਾਂ ਤੋਂ ਬਾਲਕ ਦੇ ਲਖਸ਼ ਅਤੇ ਪ੍ਰਯੋਜਨ ਪੈਦਾ ਹੁੰਦੇ ਹਨ, ਭਾਵੇਂ ਇਸ ਦੀ ਉਸ ਨੂੰ ਚੇਤਨਾ ਨਹੀਂ ਰਹਿੰਦੀ, ਪਰ ਜਲਦੀ ਹੀ ਉਹ ਸਮਝਣ ਲਗਦਾ ਹੈ ਕਿ ਕਿਹੜੀਆਂ ਚੀਜ਼ਾਂ ਜਾਂ ਕੰਮ ਉਨ੍ਹਾਂ ਦੀ ਸਿਧੀ ਵਿਚ ਸਹਾਇਕ ਹੁੰਦੇ ਹਨ ਅਤੇ ਕਿਹੜੇ ਰੁਕਾਵਟ। ਇਸ ਤਰ੍ਹਾਂ ਸਚੇਤਨ ਉਦੇਸ਼ਾਂ ਦੀ ਭਾਵਨਾ ਜਾਗਦੀ ਹੈ ਅਤੇ ਬਾਲਕ ਉਸ ਦੀ ਪੂਰਤੀ ਦਾ ਸੰਕਲਪ ਕਰਦਾ ਹੈ। ਬੇਸਿਕ ਸਿਖਿਆ ਵਿਚ ਬਾਲਕ ਨੂੰ ਨਿਸਚਤ ਚੀਜ਼ਾਂ ਦੱਸਣੀਆਂ ਹੁੰਦੀਆਂ ਹਨ। ਉਸ ਦਾ ਕੰਮ ਕਈ ਪ੍ਰਕਾਰ ਦਾ ਹੁੰਦਾ ਹੈ, ਪਰ ਬੇਤੁਕਾ ਨਹੀਂ ਹੁੰਦਾ। ਉਸ ਨੂੰ ਆਪਣਾ ਲਖਸ਼ ਸਾਫ਼ ਸਾਫ਼ ਦਿਖਾਈ ਦੇਣ ਲਗਦਾ ਹੈ ਅਤੇ ਜੋ ਮੰਗਾਂ ਕੇਵਲ ਅਨਿਸਚਤ ਰੂਪ ਵਿਚ ਅਨੁਭਵ ਹੀ ਕੀਤੀਆਂ ਜਾਂਦੀਆਂ ਸਨ, ਹੁਣ ਸਪਸ਼ਟ ਸਚੇਤਨ ਆਸ਼ੇ ਅਤੇ ਪ੍ਰਯੋਜਨ ਦਾ ਰੂਪ ਧਾਰਨ ਕਰਦੀਆਂ ਹਨ। ਕੇਵਲ ਕੁਝ ਕਰਨ ਦੀ ਹੀ ਇੱਛਾ ਪੂਰੀ ਕਰਨ ਲਈ ਬੱਚਾ ਕਾਗਜ਼ ਪਾੜਦਾ, ਮਰੋੜਦਾ ਅਤੇ ਸੁਟਦਾ ਹੈ ਪਰ ਜੇ ਉਸ ਨੇ ਹਵਾਈ ਜਹਾਜ਼ ਬਣਾਨਾ ਹੋਵੇ, ਤਾਂ ਉਹ ਉਸ ਕਾਗਜ਼ ਨੂੰ ਧਿਆਨ ਨਾਲ ਵੇਖੇਗਾ। ਇਕ ਕਾਗਜ਼ ਨੂੰ ਦੂਜੇ ਨਾਲੋਂ ਬਿਹਤਰ ਸਮਝੇਗਾ ਅਤੇ ਸੰਭਵ ਹੈ ਉਸ ਨੂੰ ਕੱਟਣ ਅਤੇ ਬਣਾਉਣ ਵਿਚ ਕਿਸੇ ਔਜ਼ਾਰ ਦਾ ਭੀ ਪ੍ਰਯੋਗ ਕਰੇ। ਹੁਣ ਉਸ ਨੂੰ ਭਲੀ ਭਾਂਤ ਵਿਦਿਤ ਹੈ ਕਿ ਉਸ ਨੂੰ ਕੀ ਚਾਹੀਦਾ ਹੈ ਅਤੇ ਉਸ ਨੂੰ ਪ੍ਰਾਪਤ ਕਰਨ ਦੀ ਕੋਸ਼ਿਸ਼ ਕਰਦਾ ਹੈ। ਉਹ ਉਸਦਾ

ਅਵੱਸ਼ਕ ਕੰਮ ਬਣ ਜਾਂਦਾ ਹੈ, ਉਹ ਉਸ ਦਾ ਉਦੇਸ਼ ਹੈ ਜਿਸ ਨੂੰ ਪੂਰਾ ਕਰਦਾ ਹੈ। ਸਿੱਖਣਾ ਅਸੰਭਵ ਹੈ ਜਦ ਤਕ ਕ੍ਰਿਆਸ਼ੀਲਤਾ ਇਹ ਆਸ਼ਾਪੂਰਨ ਅਤੇ ਪ੍ਰਯੋਜਨ ਰੂਪ ਨਾ ਧਾਰਨ ਕਰ ਲਵੇ। ਬੇਸਿਕ ਸਿਖਿਆ ਵਿਚ ਸਿਖਣਾ ਪ੍ਰਯੋਗ ਪ੍ਰੀਖਿਅਕ ਸਮੱਸਿਆਤਮਕ ਕੰਮ ਤੇ ਅਰਥ ਪੂਰਨ ਅਨੁਭਵਾਂ ਦੁਆਰਾ ਹੀ ਹੁੰਦਾ ਹੈ। ਇਹ ਪ੍ਰਯੋਜਨ ਅਧਿਆਪਕ ਨਹੀਂ ਸੁਝਾਂਦਾ ਸਗੋਂ ਬੱਚਾ ਆਪ ਢੂੰਡਦਾ ਹੈ। ਜੇ ਉਸ ਦਾ ਸੁਝਾਉ ਜ਼ਰੂਰੀ ਹੋਵੇ ਤਾਂ ਉਹ ਇਸ ਢੰਗ ਨਾਲ ਦਿਤਾ ਜਾਂਦਾ ਹੈ ਕਿ ਬੱਚਾ ਇਹ ਅਨੁਭਵ ਕਰੇ ਕਿ ਪ੍ਰਯੋਜਨ ਅਸਲ ਵਿਚ ਉਸ ਦਾ ਆਪਣਾ ਹੀ ਹੈ। ਅਜਿਹੀ ਪ੍ਰਯੋਜਨ ਸਹਿਤ ਕ੍ਰਿਆਸ਼ੀਲਤਾ ਦਾ ਸਿਖਿਆ ਬਾਰੇ ਮਹੱਤਵ ਹੋਰ ਭੀ ਵਧ ਜਾਂਦਾ ਹੈ। ਜੇ ਬੱਚੇ ਆਪਣੀ ਇੱਛਾ ਨਾਲ ਇਕੱਠਾ ਕੋਈ ਸਾਮੂਹਿਕ ਪ੍ਰਯੋਜਨ ਸਿਧ ਕਰਨ ਦੀ ਕੋਸ਼ਿਸ਼ ਕਰਨ।

ਪਰ ਬੇਸਿਕ ਸਿਖਿਆ ਇਕ ਪੈਰ ਹੋਰ ਅਗਾਂਹ ਜਾਂਦੀ ਹੈ। ਉਸ ਦੇ ਅਨੁਸਾਰ ਬੱਚਿਆਂ ਦਾ ਕੰਮ ਪ੍ਰਯੋਜਨ ਸਹਿਤ ਹੀ ਨਹੀਂ, ਸਗੋਂ ਉਪਜਾਊ ਭੀ ਹੋਵੇ ਅਰਥਾਤ ਉਹ ਰੋਜ਼ਾਨਾ ਪ੍ਰਯੋਗ ਦੀਆਂ ਸਾਧਾਰਨ ਚੀਜ਼ਾਂ ਬਣਾਏ ਅਤੇ ਉਨ੍ਹਾਂ ਚੀਜ਼ਾਂ ਦੀ ਵਿਕਰੀ ਤੋਂ ਸਕੂਲ ਦੇ ਖ਼ਰਚਾਂ ਦਾ ਕੁਝ ਅੰਸ਼ ਤੋਂ ਚਲ ਹੀ ਸਕੇ।

ਇਸ ਵਿਚ ਸ਼ੱਕ ਨਹੀਂ ਕਿ ਇਹ ਇਕ ਨਵੀਂ ਗਲ ਹੈ ਅਤੇ ਬੜੀਆਂ ਘੱਟ ਨਵੀਆਂ ਗੱਲਾਂ ਅਜਿਹੀਆਂ ਹੁੰਦੀਆਂ ਹਨ, ਜਿਨ੍ਹਾਂ ਦਾ ਖੁਲ੍ਹੇ ਦਿਲ ਨਾਲ ਸੁਆਗਤ ਕੀਤਾ ਜਾਂਦਾ ਹੈ। ਇਸ ਲਈ ਕੋਈ ਹੈਰਾਨੀ ਨਹੀਂ ਕਿ ਬੇਸਿਕ ਸਿਖਿਆ ਦੇ ਸ੍ਵੈ-ਅਵਲੰਬੀ ਪਹਿਲੂ ਦੀ ਖ਼ੂਬ ਬੁਰਾਈ ਕੀਤੀ ਗਈ ਹੈ। ਇਹ ਭੌਤਿਕਵਾਦੀ ਹੈ। ਬਹੁਤ ਛੋਟੀ ਉਮਰ ਵਿਚ ਬੱਚਿਆਂ ਨੂੰ ਪ੍ਰੌਢ ਜੀਵਨ ਦੇ ਸੰਗ੍ਰਾਮ ਵਿਚ ਧੱਕ ਦਿੰਦੀ ਹੈ। ਬਾਲ ਆਸ਼ਰਮ ਦੇ ਮੋਚੀਆਂ ਲਈ ਰਾਹ ਖੋਲ੍ਹ ਦਿੰਦੀ ਹੈ ਆਦਿਕ। ਅਸੀਂ ਚਾਹੁੰਦੇ ਹਾਂ ਕਿ ਸਾਡੇ ਬੱਚੇ ਸ਼ੁਧ, ਨਿਰਦੋਸ਼, ਆਜ਼ਾਦ ਅਤੇ ਸ੍ਵੈ-ਛੰਦ ਖੇਡਾਂ ਦੇ ਵਾਤਾਵਰਣ ਵਿਚ ਪਲਣ ਅਤੇ ਵਿਕਾਸ ਪਾਉਣ ਅਤੇ ਅਸੀਂ ਉਨ੍ਹਾਂ ਸਭ ਸਿਖਿਆ ਪ੍ਰਣਾਲੀਆਂ ਨੂੰ ਸ਼ੱਕ ਦੀ ਨਿਗਾਹ ਨਾਲ ਦੇਖਦੇ ਹਾਂ, ਜਿਨ੍ਹਾਂ ਵਿਚ ਬੱਚਿਆਂ ਤੋਂ ਜ਼ਬਰਦਸਤੀ ਮਿਹਨਤ ਕਰਾਈ ਜਾਵੇ, ਜਿਨ੍ਹਾਂ ਵਿਚ ਥੱਕਣ ਅਤੇ ਪੈਸਾ ਕਮਾਉਣ ਦੀ ਗੱਲ ਹੋਵੇ।

ਪਰ ਪੁਛਿਆ ਜਾ ਸਕਦਾ ਹੈ ਕਿ ਪੈਸਾ ਕਮਾਉਣ ਵਿਚ ਬੁਰੀ ਗਲ ਕੀ ਹੈ?

ਜਦ ਸਾਡਾ ਸਮੁਚਾ ਸੁਭਾਅ ਜੀਵਨ ਰੁਪਏ ਪੈਸੇ ਦੇ ਹੀ ਜ਼ੋਰ ਤੇ ਢਲ ਰਿਹਾ ਹੈ ਤਾਂ ਸਕੂਲ ਦੀ ਇਕ ਜ਼ਰੂਰੀ ਜ਼ੁਮੇਂਵਾਰੀ ਹੋ ਜਾਂਦੀ ਹੈ ਕਿ ਰੁਪਿਆ ਠੀਕ ਢੰਗ ਨਾਲ ਖ਼ਰਚ ਕਰਨ ਅਤੇ ਬਚਾਣ ਦੀ ਹੀ ਨਹੀਂ, ਸਗੋਂ ਕਮਾਣ ਦੀ ਭੀ ਸਿਖਿਆ ਦੇਣ। ਬੱਚਿਆਂ ਨੂੰ ਕੁਝ ਪੈਸਾ ਕਮਾਉਣ ਦੀਆਂ ਸਹੂਲਤਾਂ ਦਿਤੀਆਂ ਜਾਣ, ਕਿਉਂਕਿ ਕੁਝ ਕਮਾ ਕੇ ਉਹ ਜ਼ਰੂਰੀ ਅਤੇ ਯਥਾਰਥ ਅਨੁਭਵ ਪ੍ਰਾਪਤ ਕਰ ਸਕਦੇ ਹਨ। ਜਿਸ ਵਿਚ ਉਨ੍ਹਾਂ ਨੂੰ ਭਲੀ ਭਾਂਤ ਵਿਦਿਤ ਹੋਵੇ ਕਿ ਪੈਸਾ ਕਮਾਣ ਵਿਚ ਕਿੰਨਾ ਜਤਨ, ਮਿਹਨਤ ਅਤੇ ਕਿੰਨੀ ਕੁਰਬਾਨੀ ਕਰਨੀ ਪੈਂਦੀ ਹੈ। ਅਜਿਹੇ ਅਨੁਭਵ ਨਾਲ ਉਨ੍ਹਾਂ ਦੇ ਅੰਤਰ ਆਤਮ ਭਰੋਸਾ ਅਤੇ ਆਤਮ ਸਨਮਾਨ ਦੀ ਭਾਵਨਾ ਉਦੈ ਹੋਵੇਗੀ ਕਿ ਉਹ ਕੁਝ ਅਜਿਹੀਆਂ ਚੀਜ਼ਾਂ ਬਣਾਉਣ ਦੀ ਸਮਰੱਥਾ ਰਖਦੇ ਹਨ, ਜਿਨ੍ਹਾਂ ਦਾ ਕੁਝ ਆਰਥਕ ਮੁੱਲ ਹੈ।

ਅਕਸਰ ਜ਼ੋਰ ਦਿੱਤਾ ਜਾਂਦਾ ਹੈ ਕਿ ਬਾਲ ਅਵਸਥਾ ਤਾਂ ਜ਼ਿੰਦਗੀ ਵਿਚ ਖੇਡਣ ਦਾ ਸਮਾਂ ਹੈ ਅਤੇ ਜੇ ਬੱਚਿਆਂ ਦੀਆਂ ਬਣਾਈਆਂ ਹੋਈਆਂ ਚੀਜ਼ਾਂ ਵੇਚ ਕੇ ਸਕੂਲ ਦਾ ਕੁਝ ਖਰਚ ਕੱਢਣਾ ਹੈ ਤਾਂ ਇਹ ਜ਼ਰੂਰੀ ਹੈ ਕਿ ਸਿਖਿਆ ਦਾ ਕੰਮ ਇਕ ਵਗਾਰ ਜਹੀ ਬਣ ਕੇ ਰਹਿ ਜਾਵੇਗਾ। ਨਵੀਆਂ ਗੱਲਾਂ ਸਿੱਖਣ ਵਿਚ ਜੋ ਆਨੰਦ ਆਉਂਦਾ ਹੈ ਉਹ ਮਿਟ ਜਾਵੇਗਾ ਅਤੇ ਬੱਚਿਆਂ ਦੇ ਆਜ਼ਾਦ ਵਿਕਾਸ ਵਿਚ ਰੁਕਾਵਟ ਪਵੇਗੀ। ਪਰ ਇਹ ਯਾਦ ਰੱਖਣਾ ਚਾਹੀਦਾ ਹੈ ਕਿ ਖੇਡ ਅਤੇ ਕੰਮ ਵਿਚ ਕੋਈ ਬੁਨਿਆਦੀ ਫਰਕ ਨਹੀਂ। ਖੇਡ ਕੰਮ ਤੋਂ ਵੱਖਰੀ ਕ੍ਰਿਆ ਨਹੀਂ ਅਤੇ ਦੁਹਾਂ ਵਿਚ ਜੋ ਭੇਦ ਹੈ, ਉਹ ਨਿਰਾ ਪੁਰਾ ਭਾਵਨਾ ਦਾ ਹੀ ਹੈ। ਬੱਚੇ ਜਦੋਂ ਕਿਸੇ ਕੰਮ ਨੂੰ ਕਰਦੇ ਹਨ, ਤਨੋਂ ਮਨੋਂ ਹੋ ਕੇ ਸ਼ੌਕ ਨਾਲ ਕਰਦੇ ਹਨ। ਕਿਸੇ ਆਰਥਕ ਲਾਭ ਨਾਲ ਨਹੀਂ ਤਦ ਉਹ ਕੰਮ ਖੇਡਦੀ ਲਗਨ ਅਤੇ ਖੁਸ਼ੀ ਨਾਲ ਕੀਤਾ ਜਾਂਦਾ ਹੈ। "ਅਸਾਂ ਉਸ ਨੂੰ ਖੇਡ ਖੇਡ ਵਿਚ ਕਰ ਲਿਆ।" ਇਸ ਤਰ੍ਹਾਂ ਦੇ ਕਥਨ ਸਿੱਧ ਕਰਦੇ ਹਨ ਕਿ ਖੇਡ ਅਤੇ ਕੰਮ ਵਿਚ ਭੇਦ ਭਾਵ ਦ੍ਰਿਸ਼ਟੀਕੋਨ ਦਾ ਹੈ। ਸਰੀਰਿਕ ਕ੍ਰਿਆ ਦਾ ਨਹੀਂ। ਜੇ ਅਧਿਆਪਕ ਬੱਚਿਆਂ ਦੀਆਂ ਮੰਗਾਂ ਅਤੇ ਰੁਚੀਆਂ ਨੂੰ ਸਮਝਦਾ ਹੋਇਆ ਉਨ੍ਹਾਂ ਦੇ ਅੰਦਰ ਖੇਡ ਨੂੰ ਅਜਿਹੀ ਰੂਹ ਫੂਕ ਸਕੇ ਕਿ ਉਹ ਦਸਤਕਾਰੀ ਦੇ ਕੰਮ ਨੂੰ ਉਸੇ ਉਮੰਗ ਉਤਸ਼ਾਹ ਅਤੇ ਦਿਲਚਸਪੀ ਨਾਲ ਕਰਨ ਜੋ ਉਹ ਖੇਡ ਵਿਚ ਦਿਖਾਂਦੇ ਹਨ ਤਾਂ ਸ਼ਿਲਪ ਦਾ ਕੰਮ

ਪ੍ਰਗਟ ਬਣਨ ਤੋਂ ਜ਼ਰੂਰ ਬਚ ਸਕਦਾ ਹੈ।

ਪ੍ਰਯੋਜਨ ਸਹਿਤ, ਆਗਿਆਯੁਕਤ ਕੰਮ, ਇਕ ਸਾਹਸ ਨਾਲ ਸਦਾ ਉਪਜਾਊ ਹੁੰਦਾ ਹੈ, ਕਿਉਂਕਿ ਪ੍ਰਯੋਜਨ ਦਾ ਜਨਮ ਸਦਾ ਕਿਸੇ ਅਨੁਭੂਤ (ਤਜਰਬੇ ਦੇ ਅਨੁਸਾਰ) ਮੰਗ ਤੋਂ ਰਹਿੰਦਾ ਹੈ। ਛੋਟੇ ਬੱਚੇ ਹਰ ਦਮ ਕੁਝ ਨਾ ਕੁਝ ਬਣਾਉਣ ਦੇ ਫਿਕਰ ਵਿਚ ਰਹਿੰਦੇ ਹਨ ਅਤੇ ਜੇ ਜੋ ਕੁਝ ਉਹ ਬਣਾਉਣ ਉਸ ਦਾ ਵਿਵਹਾਰਕ ਉਪਯੋਗ ਭੀ ਹੋਵੇ ਤਾਂ ਉਸ ਦੀ ਰੁਚੀ ਬਹੁਤ ਤੀਬਰ ਹੋ ਜਾਂਦੀ ਹੈ। ਉਹ ਮਿੱਟੀ ਤੇ ਕਾਗਜ਼ ਦੇ ਖਿਡੌਣੇ ਬਣਾ ਸਕਦੇ ਹਨ। ਉਹ ਘਰ ਅਤੇ ਸਕੂਲ ਵਿਚ, ਕੰਮ ਵਿਚ ਆਉਣ ਵਾਲੀਆਂ ਚੀਜ਼ਾਂ ਬਣਾ ਲੈਣ। ਲੱਕੜੀ ਦੇ ਕਲਮਦਾਨ, ਤਖ਼ਤੇ, ਕਪੜੇ ਝਾੜਨ, ਕਾਗਜ਼ ਦੇ ਲਫਾਫੇ, ਛੋਟੀਆਂ ਜਪਟੀਆਂ, ਕਪੜੇ ਦੇ ਬਟੂਏ ਆਦਿਕ ਕਿਸੇ ਸਕੂਲ ਅਤੇ ਘਰ ਵਿਚ ਨਹੀਂ ਚਾਹੀਦੇ ਅਤੇ ਜੇ ਬੱਚਿਆਂ ਨੂੰ ਇਹ ਚੀਜ਼ਾਂ ਬਣਾਉਣ ਲਈ ਦਿਤੀਆਂ ਜਾਣ, ਉਨ੍ਹਾਂ ਦੇ ਉਤਸ਼ਾਹ ਅਤੇ ਜੋਸ਼ ਦੀ ਹੱਦ ਨਹੀਂ ਰਹਿੰਦੀ। ਸਕੂਲ ਦੇ ਉਤਸ਼ਵ ਤੇ ਮਾਤਾ ਪਿਤਾ ਅਤੇ ਅਧਿਆਪਕ ਬੱਚਿਆਂ ਦੀਆਂ ਬਣਾਈਆਂ ਹੋਈਆਂ ਰੋਜ਼ ਵਰਤਣ ਦੀਆਂ ਚੀਜ਼ਾਂ ਖਰੀਦਣ ਅਤੇ ਉਨ੍ਹਾਂ ਦਾ ਉਤਸ਼ਾਹ ਵਧਾਉਣ।

ਸ਼ੁਰੂ ਵਿਚ ਦਸਤਕਾਰੀ ਦਾ ਕੰਮ ਸਾਦਾ ਅਤੇ ਕਈ ਪ੍ਰਕਾਰ ਦਾ ਹੋਵੇ। ਨਿਸ਼ਚੇ ਨਾਲ ਇਹ ਕਹਿਣਾ ਤਾਂ ਕਠਿਨ ਹੈ ਕਿ ਕਿਸੇ ਇਕ ਹਾਲਤ ਦੇ ਲਈ ਸ਼ਿਲਪ ਦਾ ਕਿਹੜਾ ਕੰਮ ਠੀਕ ਰਹੇਗਾ ਅਤੇ ਕਿਸੇ ਸ਼ਿਲਪ ਦੀ ਉਪਯੋਗਤਾ ਹਰ ਬੱਚੇ ਦੀ ਬੁਧੀ ਅਤੇ ਯੋਗਤਾ ਤੇ ਨਿਰਭਰ ਰਹੇਗੀ, ਪਰ ਕਈ ਪਰਕਾਰ ਦੀਆਂ ਚੀਜ਼ਾਂ ਨਾਲ ਕੁਝ ਚਿਰ ਕੰਮ ਕਰ ਲੈਣ ਤੇ ਨਿਸਚੇ ਨਾਲ ਕਿਹਾ ਜਾ ਸਕੇਗਾ ਕਿ ਫਲਾਨਾ ਬਾਲਕ ਕਿਸ ਪਰਕਾਰ ਦੇ ਸ਼ਿਲਪੀ ਕੰਮ ਵਿਚ ਦਿਲਚਸਪੀ ਲੈਂਦਾ ਹੈ ਜਾਂ ਰੱਖਦਾ ਹੈ। ਅਕਸਰ ਬੱਚਾ ਇਕ ਤੋਂ ਵੱਧ ਸ਼ਿਲਪੀ ਕੰਮਾਂ ਵਿਚ ਦਿਲਚਸਪੀ ਲੈਂਦਾ ਹੈ ਅਤੇ ਇਸ ਪਰਕਾਰ ਦੀ ਭਿੰਨਤਾ ਨੂੰ ਉਤਸ਼ਾਹ ਦੇਣਾ ਚਾਹੀਦਾ ਹੈ। ਹੌਲੀ ਹੌਲੀ ਜਦੋਂ ਬੱਚਿਆਂ ਦੀ ਰੁਚੀ ਵਧਣ ਅਤੇ ਪੱਕਣ ਲਗਦੀ ਹੈ ਉਹ ਬਹੁਤ ਚੰਗੀਆਂ ਚੀਜ਼ਾਂ ਬਣਾਉਣ ਲੱਗਦੇ ਹਨ ਜੋ ਵੱਡਿਆਂ ਦੇ ਕੰਮ ਆ ਸਕਦੀਆਂ ਹਨ। ਵਿਵਹਾਰਿਕ ਉਪਯੋਗਤਾ ਭੀ ਇਕ ਬੜਾ ਮਹਾਨਤਾ ਭਰਿਆ ਲਖਸ਼ ਬਣ ਜਾਂਦੀ ਹੈ ਅਤੇ ਉਸ ਦਾ ਭਾਵ ਬਾਲਕ ਦੇ ਜਤਨ ਅਤੇ ਸਿਧੀ ਨੂੰ ਬਲ ਅਤੇ ਉਤਸ਼ਾਹ ਦੇਂਦਾ ਹੈ। ਮਾਪੇ ਅਤੇ

ਅਧਿਆਪਕ ਇਸ ਤਰ੍ਹਾਂ ਨੂੰ ਘਟ ਹੀ ਸਮਝਦੇ ਹਨ ਕਿ ਉਪਯੋਗੀ ਕੰਮ ਵਿਚ ਆਉਣ ਵਾਲੀਆਂ ਚੀਜ਼ਾਂ ਬਣਾ ਕੇ ਨੌਜੁਆਨਾਂ ਨੂੰ ਕਿੰਨੀ ਵੱਡੀ ਖੁਸ਼ੀ ਅਤੇ ਸੰਤੋਖ ਮਿਲਦਾ ਹੈ।

ਬੇਸਿਕ ਸਿਖਿਆ ਵਿਚ ਇਹ ਮੰਨ ਲਿਆ ਜਾਂਦਾ ਹੈ ਕਿ ਬੱਚਿਆਂ ਦੀਆਂ ਬਣਾਈਆਂ ਹੋਈਆਂ ਚੀਜ਼ਾਂ ਨੂੰ ਵੇਚ ਕੇ ਸਕੂਲ ਦਾ ਕੁਝ ਖਰਚ ਕਢਿਆ ਜਾ ਸਕਦਾ ਹੈ। ਜੇ ਸ਼ਿਲਪੀ ਕੰਮ ਦੀ ਯੋਜਨਾ ਬੜੀ ਸਾਵਧਾਨੀ ਨਾਲ ਬਣਾਈ ਜਾਵੇ। ਇਹ ਬੇਸਿਕ ਸਿਖਿਆ ਦਾ "ਸ੍ਵੈ-ਅਵਲੰਬੀ ਪਹਿਲੂ (Self Supporting) ਕਹਾਂਦਾ ਹੈ। ਸ਼ੁਰੂ ਵਿਚ ਇਸ ਪਹਿਲੂ ਨੂੰ ਕਾਫ਼ੀ ਮਹਾਨਤਾ ਨਹੀਂ ਦਿਤੀ ਗਈ ਅਤੇ ਸਿਖਿਆ ਦਾ 'ਕੇਂਦਰੀ ਸਲਾਹਕਾਰ ਬੋਰਡ' ਜੋ ਭਾਰਤੀ ਸਰਕਾਰ ਨੂੰ ਸਿਖਿਆ ਬਾਰੇ ਵਿਸ਼ਿਆਂ ਵਿਚ ਸਲਾਹ ਦਿੰਦਾ ਹੈ। ਆਪਣੀ ਰਿਪੋਰਟ ਵਿਚ ਇਹੀ ਕਹਿ ਕੇ ਰਹਿ ਗਿਆ ਕਿ ਸ਼ਿਲਪ ਕਾਰਜ ਦੇ ਲਈ ਨਹੀਂ ਸਗੋਂ ਸਿਖਿਆ ਬਾਰੇ ਸੰਭਾਵਨਾਵਾਂ ਲਈ ਅਪਣਾਉਂਦਾ ਹੈ। ਬੱਚਿਆਂ ਦੀਆਂ ਬਣਾਈਆਂ ਹੋਈਆਂ ਚੀਜ਼ਾਂ ਦੀ ਬਿਕਰੀ ਨਾਲ ਸਿਖਿਆ ਕਿਸੇ ਦਰਜੇ ਤੇ ਅਤੇ ਖ਼ਾਸ ਤੌਰ ਤੇ ਛੋਟੇ ਦਰਜੇ ਤੇ ਆਪਣਾ ਖਰਚ ਕੱਢ ਸਕਦੀ ਹੈ ਜਾਂ ਉਸ ਨੂੰ ਕੱਢਣਾ ਚਾਹੀਦਾ ਹੈ। ਇਸ ਮਤ ਦਾ ਮੁੱਢ ਸਲਾਹਕਾਰ ਬੋਰਡ ਤਾਂ ਨਹੀਂ ਕਰ ਸਕਿਆ। ਵਧ ਤੋਂ ਵਧ ਇਹੀ ਆਸ਼ਾ ਕੀਤੀ ਜਾ ਸਕਦੀ ਹੈ ਕਿ ਅਜਿਹੀ ਬਿਕਰੀ ਨਾਲ ਸ਼ਿਲਪ ਕਾਰਜ ਦੇ ਲਈ ਉਸ ਸਾਮਗਰੀ ਅਤੇ ਸਾਮਾਨ ਦਾ ਖਰਚ ਚੱਲ ਜਾਵੇ ਜਿਸ ਦੀ ਪਿਛੋਂ ਲੋੜ ਪੈਂਦੀ ਹੈ।

ਪਰ ਇਹ ਮੰਨਿਆ ਜਾਂਦਾ ਹੈ ਕਿ ਬੇਸਿਕ ਸਿਖਿਆ ਦੇ ਸ੍ਵੈ-ਅਵਲੰਬੀ ਪਹਿਲੂ ਨੂੰ ਚੰਗੀ ਤਰ੍ਹਾਂ ਕੰਮ ਵਿਚ ਲਿਆਂਦਾ ਜਾਣ ਦਾ ਮੌਕਾ ਨਹੀਂ ਮਿਲਿਆ। ਉਨ੍ਹਾਂ ਥੋੜ੍ਹੇ ਜਹੇ ਸਕੂਲਾਂ ਵਿਚ ਜੋ ਅਸਾਂ ਡਿਠੇ ਹਨ ਬੱਚਿਆਂ ਦੀਆਂ ਬਣਾਈਆਂ ਹੋਈਆਂ ਚੀਜ਼ਾਂ ਦੀ ਬਿਕਰੀ ਨਾਲ ਆਮਦਨ ਸਕੂਲ ਦੇ ਲਗਾਤਾਰ ਖਰਚਾਂ ਦਾ ਦਸ ਫ਼ੀ ਸਦੀ ਹੀ ਕੱਢ ਸਕੀ ਹੈ, ਪਰ ਉਨ੍ਹਾਂ ਸਕੂਲਾਂ ਵਿਚ ਹੇਠ ਲਿਖੇ ਦੋਸ਼ ਪਾਏ ਗਏ —

(1) ਅਧਿਆਪਕਾਂ ਵਿਚ ਉੱਨਾ ਉਤਸ਼ਾਹ ਨਹੀਂ ਜਿੰਨਾ ਕਿ ਬੇਸਿਕ ਪ੍ਰਣਾਲੀ ਦੇ ਲਈ ਜ਼ਰੂਰੀ ਹੈ।

(2) ਆਮ ਤੌਰ ਤੇ ਸਫ਼ਲ ਉਪਜ ਦੇ ਲਈ ਜਿੰਨਾ ਸ਼ਿਲਪ ਕੌਸ਼ਲ ਜ਼ਰੂਰੀ

ਹੈ ਉਤਨਾ ਉਸ ਦੇ ਅੰਦਰ ਨਹੀਂ ਸੀ।

(3) ਜਮਾਤਾਂ ਵਿਚ (ਬਾਲਕਾਂ) ਦੀ ਗਿਣਤੀ ਘਟ ਸੀ।

(4) ਸਾਮਾਨ, ਔਜ਼ਾਰ ਅਤੇ ਸਮਗਰੀ ਚੰਗੀ ਅਤੇ ਕਾਫ਼ੀ ਨਹੀਂ ਸਨ।

(5) ਬਾਲਕ ਜਦ ਤਿੰਨ ਚਾਰ ਸਾਲ ਵਿਚ ਕੁਝ ਸ਼ਿਲਪ ਕੌਸ਼ਲ ਸਿਖਦੇ ਤਾਂ ਅਕਸਰ ਸਕੂਲ ਛੱਡ ਜਾਂਦੇ।

(6) ਜੋ ਸ਼ਿਲਪ ਚੁਣੇ ਗਏ ਉਹ ਸਥਾਨਕ ਹਾਲਤ ਦੇ ਅਨੁਸਾਰ ਨਹੀਂ ਸਨ ਅਤੇ ਨਾ ਕਚਾ ਮਾਲ ਹੀ ਸਸਤਾ ਜਾਂ ਆਸਾਨੀ ਨਾਲ ਪ੍ਰਾਪਤ ਸੀ ਉਹ ਨਵਾਰ ਬਣਾਂਦੇ ਸਨ ਪਰ ਉਸ ਪ੍ਰਦੇਸ਼ ਵਿਚ ਰੂੰ ਪੈਦਾ ਨਹੀਂ ਹੁੰਦੀ ਸੀ ਅਤੇ ਉਸ ਦੇ ਦਾਮ ਬਹੁਤ ਉਚੇ ਸਨ, ਪਿੰਡ ਬੜੇ ਗ਼ਰੀਬ ਸਨ ਅਤੇ ਲੋਕਾਂ ਦੀਆਂ ਮੰਜੀਆਂ ਦੇ ਲਈ ਨਵਾਰ ਦੀ ਲੋੜ ਨਹੀਂ ਸੀ।

ਦੂਜੀ ਥਾਂ ਦਾ ਅਨੁਭਵ ਭੀ ਇਸ ਗਲ ਦਾ ਮੋਢੀ ਹੈ ਕਿ ਬੇਸਿਕ ਸਿਖਿਆ ਦੇ ਉਪਜ ਦੇ ਆਰਥਕ ਪਹਿਲੂ ਦੀ ਸਫਲਤਾ ਉਪਰ ਲਿਖੀਆਂ ਗੱਲਾਂ ਤੇ ਨਿਰਭਰ ਰਹਿੰਦੀਆਂ ਹਨ। ਇਕ ਦੋ ਬੰਬਈ ਅਤੇ ਬਿਹਾਰ ਜਹੇ ਰਾਸ਼ਟ੍ਰਾਂ ਨੂੰ ਛਡ ਕੇ ਬੇਸਿਕ ਸਕੂਲ ਕੇਵਲ ਪਜ ਸਾਲੀ ਸੰਸਥਾਵਾਂ ਹਨ। ਜਿਥੇ ਬਚਿਆਂ ਦੀ ਸਿਖਿਆ ਯਾਰਾਂ ਸਾਲਾਂ ਉਮਰ ਦੇ ਬਚਿਆਂ ਤੋਂ ਇਹ ਆਸ ਕਰਨਾ ਕਠਿਨ ਹੈ ਕਿ ਉਹ ਸਿਲਪ ਵਿਚ ਉਚੇ ਸਤਰ (Standard) ਦੀ ਕੁਸ਼ਲਤਾ ਪ੍ਰਾਪਤ ਕਰਨ ਅਤੇ ਏਨਾ ਕਮਾ ਸਕਣ ਕਿ ਸਕੂਲ ਦਾ ਖ਼ਰਚ ਕੱਢ ਸਕਣ, ਇਹ ਤਾਂ ਤਦੇ ਸੰਭਵ ਹੈ ਜਦੋਂ ਬਚੇ ਕਾਫ਼ੀ ਵਡੇ ਹੋ ਜਾਣ ਅਤੇ ਪੰਜ ਸਾਲ ਪਿਛੋਂ ਭੀ ਕੰਮ ਕਰਦੇ ਰਹਿਣ ਜਿਵੇਂ ਕਿ ਅੱਠ ਸਾਲੇ ਸੀਨੀਅਰ ਬੇਸਿਕ ਸਕੂਲਾਂ ਵਿਚ ਹੋ ਰਿਹਾ ਹੈ ਉਥੇ ਉਪਜ ਦੀ ਮਾਤ੍ਰਾ ਅਧਿਕ ਹੈ। ਸਰਕਾਰ ਨੇ ਹੇਠ ਲਿਖੀਆਂ ਤਿੰਨ ਸ਼ਰਤਾਂ ਬਿਲਕੁਲ ਜ਼ਰੂਰੀ ਸਮਝੀਆਂ ਹਨ। ਵਿਵਹਾਰ ਵਿਚ ਇਹ ਸ਼ਰਤਾਂ ਪੂਰੀਆਂ ਨਹੀਂ ਹੋਈਆਂ ਅਤੇ ਏਸ ਲਈ ਬੇਸਿਕ ਸਕੂਲਾਂ ਦੇ ਉਪਜਾਊ ਆਂਕੜੇ ਬਿਲਕੁਲ ਸੰਤੋਸ਼ ਜਨਕ ਨਹੀਂ ਹਨ:—

1. ਬੇਸਕ ਸਕੂਲ ਲੰਗੜਾ ਪੰਜ ਸਾਲਾ ਨਹੀਂ ਸਗੋਂ ਪਰਾ ਅੱਠ ਸਾਲਾ ਹੋਣਾ ਚਾਹੀਦਾ ਹੈ।

2. ਸਭ ਜਮਾਤਾਂ ਵਿਚ ਤੀਹ ਬਾਲਕਾਂ ਦਾ ਰਹਿਣਾ ਜ਼ਰੂਰੀ ਹੈ।

3. ਬੇਸਿਕ ਸਕੂਲ ਵਿਚ ਔਜ਼ਾਰ ਅਤੇ ਸਾਮਾਨ ਪੂਰੇ ਰਹਿਣ ਅਤੇ ਉਥੇ ਖੇਤੀ ਦਾ ਕੰਮ ਹੁੰਦਾ ਹੋਵੇ, ਉਥੇ ਕਾਫ਼ੀ ਜ਼ਮੀਨ ਅਤੇ ਪਸ਼ੂ ਰਹਿਣ, ਉਥੋਂ ਦੇ ਸਿਖਿਅਕਾਂ ਅਤੇ ਨਿਰੀਖਕਾਂ ਨੂੰ ਬੇਸਿਕ ਸਿਖਿਆ ਦੇ ਸ੍ਵੈ-ਅਵਲੰਬੀ ਹੋਣ ਵਿਚ ਪੂਰੀ ਰੁਚੀ ਹੋਵੇ ਅਤੇ ਉਹ ਉਸ ਨੂੰ ਸਫਲ ਬਣਾਨ ਵਿਚ ਪੂਰੀ ਤਰ੍ਹਾਂ ਯੋਗ ਹੋਣ ਜਿਸ ਤੋਂ ਹਰ ਸਕੂਲ ਸਮਾਂ ਪਾ ਕੇ ਇਕ ਸਫਲ ਉਪਜਾਊ ਕੇਂਦਰ ਦਾ ਕੰਮ ਕਰ ਸਕੇ।

ਇਨ੍ਹਾਂ ਸ਼ਰਤਾਂ ਦੇ ਛੁਟ ਇਹ ਜ਼ਰੂਰੀ ਜਾਪਦਾ ਹੈ ਕਿ ਸਿਲਪ ਦੇ ਕੰਮ ਦਾ ਸਥਾਨਕ ਅਤੇ ਸੁਲਭ ਕੱਚੇ ਮਾਲ ਨਾਲ ਨੇੜੇ ਦਾ ਸੰਬੰਧ ਹੋਵੇ ਅਤੇ ਅਧਿਆਪਕਾਂ ਨੂੰ ਕੰਮ ਕਰਨ ਦੀ ਸੂਝ ਕਾਫ਼ੀ ਹੋਵੇ ਜਿਸ ਤੋਂ ਉਹ ਬੱਚੇ ਦੇ ਸਾਮ੍ਹਣੇ ਅਜਿਹੇ ਸਟੈਂਡਰਡ ਦਾ ਨਮੂਨਾ ਰੱਖ ਸਕਣ ਜੋ ਕਾਫ਼ੀ ਉਚਾ ਹੋਵੇ। ਪਰ ਏਨਾ ਉੱਚਾ ਭੀ ਨਾ ਹੋਵੇ ਕਿ ਬਚੇ ਉਸ ਨੂੰ ਆਪਣੀ ਪਹੁੰਚ ਤੋਂ ਦੂਰ ਸਮਝਣ।

ਜਿਥੇ ਮੂਲ ਅਤੇ ਮੁਖ ਸਿਲਪ ਖੇਤੀ ਹੈ ਉਥੇ ਅਧਿਆਪਕ ਅਤੇ ਬਾਲਕ ਧਰਤੀ ਦੇ ਮਾਲਕਾਂ ਨਾਲ ਮਿਲ ਕੇ ਕੰਮ ਕਰਨ ਜਿਸ ਤੋਂ ਕਿਸਾਨਾਂ ਦੇ ਅਨੁਭਵ ਤੋਂ ਲਾਭ ਉਠਾ ਸਕਣ ਸਾਡੇ ਦੇਸ ਵਿਚ ਸਮਿਕਾਰੀ ਖੇਤੀ ਬਹੁਤ ਵਡੇ ਪੈਮਾਨੇ ਤੇ ਅਜਮਾਈ ਨਹੀਂ ਗਈ, ਅਤੇ ਇਸ ਦਿਸ਼ਾ ਵਿਚ ਬੇਸਕ ਸਕੂਲ ਨੂੰ ਰਾਹ ਦਿਖਾਣਾ ਚਾਹੀਦਾ ਹੈ।

ਜਦੋਂ ਨੌਜਵਾਨਾਂ ਨੂੰ ਸਿਖਣਾ ਭੀ ਪਵੇਗਾ ਅਤੇ ਕਮਾਣਾ ਭੀ ਤਾਂ ਉਨ੍ਹਾਂ ਦੀ ਸਫਲਤਾ ਅਧਿਕਤਰ ਅਧਿਆਪਕ ਦੀ ਰੁਚੀ ਤੇ ਉਤਸ਼ਾਹ ਤੇ ਨਿਰਭਰ ਰਹੇਗੀ ਜੇ ਉਹ ਸਨਮਾਨ ਅਤੇ ਸ਼ਾਨ ਨੂੰ ਤਾਕ ਤੇ ਰੱਖ ਕੇ ਛਾਤਰਾਂ ਦੇ ਨਾਲ ਮਿਲ ਕੇ ਕੰਮ ਕਰੇਗਾ ਜਿਸ ਤੋਂ ਉਨ੍ਹਾਂ ਦੇ ਅੰਦਰ ਸ੍ਵੈ ਅਵਲੰਬਣ ਦੀ ਭਾਵਨਾ ਉਦੇ ਹੋਵੇ ਤਾਂ ਸਮਾਂ ਪਾ ਕੇ ਬੇਸਿਕ ਸ਼ਿਖਿਆ ਕਾਫ਼ੀ ਹਦ ਤੱਕ ਸ੍ਵੈ ਅਵਲੰਬੀ ਬਣ ਜਾਵੇਗੀ। ਨਿਰੀਖਸ਼ਕਾਂ ਨੂੰ ਭੀ ਇਹ ਭਾਵ ਅਪਣਾਉਣੇ ਹੋਣਗੇ।

————

( 6 )

ਸਿਖਿਆ ਕਿਸੇ ਸ਼ਿਲਪ ਅਤੇ ਉਪਜਾਊ ਕੰਮ ਦੁਆਰਾ ਦਿਤੀ ਜਾਵੇਗੀ ਅਤੇ ਅਜਿਹਾ ਕੰਮ ਸਕੂਲ ਦੇ ਸਾਰੇ ਵਿਸ਼ਿਆਂ ਦੇ ਅਧਿਅਨ ਦਾ ਮਾਧਿਅਮ (Medium) ਹੋਵੇਗਾ ਸਿਲਪ । ਇਕ ਅੱਡ 'ਵਿਸ਼ਾ' ਨਹੀਂ ਹੋਵੇਗਾ ਜੋ ਮੌਜੂਦਾ ਪਾਠ ਕ੍ਰਮ ਵਿਚ ਜੋੜਿਆ ਜਾਵੇ ਜਿਸ ਤੋਂ ਸਾਡੇ ਸਿਖਿਆ ਸੰਬੰਧੀ ਵਿਚਾਰਾਂ ਵਿਚ ਤਬਦੀਲੀ ਆਏ । ਸੁਆਲ ਇਹ ਨਹੀਂ ਕਿ ਸਿਲਪ ਨੂੰ ਪਰੰਪਰਾਗਤ ਪ੍ਰਣਾਲੀ ਦੇ ਅੰਦਰ ਕਿਸੇ ਤਰ੍ਹਾਂ ਜਗਾ ਲਿਆ ਜਾਵੇ । ਸਾਡੇ ਸਿਖਿਆ ਦੇ ਸਮੁਚੇ ਕਾਰਜ ਕਰਨ ਨੂੰ ਸਿਲਪ ਨਾਲ ਓਤ ਪ੍ਰੋਤ ਹੋਣਾ ਹੈ । ਬੇਸਿਕ ਪ੍ਰਣਾਲੀ ਵਿਚ ਸਿਲਪ ਅਧਿਆਪਨ ਦਾ ਮਧਿਅਮ ਹੋਵੇਗਾ ।

ਪਰ ਇਸ ਦਾ ਇਹ ਅਰਥ ਨਹੀਂ ਕਿ ਇਤਿਹਾਸ ਵਿਗਿਆਨ, ਭਾਸ਼ਾ ਗਣਿਤ ਅਤੇ ਹੋਰ ਵਿਸ਼ਿਆਂ ਦਾ ਅਧਿਅਨ ਬੰਦ ਹੋ ਜਾਵੇਗਾ । ਇਨ੍ਹਾਂ ਵਿਸ਼ਿਆਂ ਦਾ ਵਡਾ ਸਾਂਸਕ੍ਰਿਤਕ (Cultural) ਮੁੱਲ ਹੈ, ਜਿਸ ਦੀ ਨਿਰਾਦਰੀ ਨਹੀਂ ਕੀਤੀ ਜਾ ਸਕਦੀ ਪਰ ਉਨ੍ਹਾਂ ਨੂੰ ਪੜ੍ਹਦੇ ਪੜ੍ਹਾਂਦੇ ਸਮੇਂ ਕਿਸੇ ਇਕ ਸ਼ਿਲਪ ਨਾਲ ਉਨ੍ਹਾਂ ਦਾ ਮਾਧਿਅਮ ਜ਼ਰੂਰ ਜੋੜਿਆ ਜਾਵੇਗਾ । ਬੇਸਿਕ ਸਕੂਲਾਂ ਦੇ ਪਾਠ ਕ੍ਰਮ ਵਿਚ ਹੇਠ ਲਿਖੇ ਵਿਸ਼ੇ ਹਨ:—

(1) ਮਾਤ ਭਾਸ਼ਾ ।
(2) ਸਮਾਜ ਸ਼ਾਸਤਰ ।
(3) ਗਣਿਤ ।
(4) ਸਮਾਜ ਵਿਗਿਆਨ ।
(5) ਚਿਤਰਕਾਰੀ ਸੰਗੀਤ ਆਦਿਕ ।
(6) ਹਿੰਦੀ (ਜਿਥੇ ਇਹ ਮਾਤ ਭਾਸ਼ਾ [illegible]
(7) ਖੇਡਾਂ ਅਤੇ ਸਰੀਰਕ ਕਸਰਤ ।

ਇਹ ਵਿਸ਼ੇ ਹੇਠ ਲਿਖੇ ਸ਼ਿਲਪਾਂ ਦੇ (Medium) ਨਾਲ ਪੜ੍ਹਾਏ ਜਾਣਗੇ:—

1. ਕਤਾਈ ਅਤੇ ਬੁਣਾਈ।

2. ਬਾਗ਼ਬਾਣੀ ਅਤੇ ਪਿਛੋਂ ਖੇਤੀ।

3. ਜਿਲਦ ਸਾਜ਼ੀ ਜਿਸ ਵਿਚ ਕਾਗ਼ਜ਼ ਅਤੇ ਗੱਤੇ ਦਾ ਕੰਮ ਸ਼ਾਮਲ ਹੈ ਅਗੋਂ ਪਿਛੋਂ ਲਕੜੀ ਅਤੇ ਲੋਹੇ ਦਾ ਕੰਮ।

4. ਚਮੜੇ ਦਾ ਕੰਮ।

5. ਮਿਟੀ ਦੇ ਭਾਂਡੇ ਬਣਾਨਾ।

6. ਮੱਛੀਆਂ ਫੜਨਾ।

7. ਘਰ ਦਾ ਕੰਮ ਲਕੜੀਆਂ ਦੇ ਲਈ ਸ਼ਿਲਪ ਦੇ ਕੰਮ ਵਿਚ ਗਿਆਨ ਇੰਦਰੀਆਂ ਅਤੇ ਕਰਮ ਇੰਦਰੀਆਂ ਨੂੰ ਇਕੱਠਾ ਕੰਮ ਕਰਨ ਦਾ ਮੌਕਾ ਮਿਲੇਗਾ ਅਤੇ ਬਾਲਕ ਈਮਾਨਦਾਰੀ ਨਾਲ ਮਿਹਨਤ ਕਰਨ ਦਾ ਮੁੱਲ ਸਮਝਣ ਲਗੇਗਾ। ਉਸ ਵਿਚ ਵਿਵਹਾਰਕ ਬੁਧੀ ਅਤੇ ਕੁਸ਼ਲਤਾ ਦਾ ਵਿਕਾਸ ਹੋਵੇਗਾ ਅਤੇ ਭਾਵੇਂ ਉਹ ਟ੍ਰੇਂਡ ਸ਼ਿਲਪ-ਕਾਰ ਕਦੇ ਨਾ ਬਣੇ ਜੇ ਉਹ ਚਾਹੁਣ ਤਾਂ ਆਪਣੀ ਟ੍ਰੇਨਿੰਗ ਤੋਂ ਲਾਭ ਉਠਾਕੇ ਕੁਝ ਕਮਾ ਸਕਣਗੇ। ਕਿਸੇ ਸੀਨੀਅਰ ਬੇਸਿਕ ਸਕੂਲ ਵਿਚ ਅੱਠ ਸਾਲ ਲੱਗਾ ਲੈਣ ਤੋਂ ਪਿਛੋਂ ਉਨ੍ਹਾਂ ਨੂੰ ਸ਼ਿਲਪ ਵਿਚ ਕਾਫੀ ਯੋਗਤਾ ਪ੍ਰਾਪਤ ਹੋ ਜਾਵੇਗੀ।

ਗ੍ਰਹਿ ਵਿਗਿਆਨ ਤੇ ਘਰ ਦਾ ਕੰਮ ਕੇਵਲ ਲੜਕੀਆਂ ਲਈ ਹੈ ਜਿਸ ਤੋਂ ਉਨ੍ਹਾਂ ਦਾ ਕੰਮ ਕਿਫ਼ਾਇਤ (ਸੰਜਮ) ਅਤੇ ਚੰਗੇ ਢੰਗਾਂ ਨਾਲ ਹੋਣ ਲਗੇ, ਉਹ ਸਫਾਈ ਦੇ ਨੇਮਾਂ ਦਾ ਪਾਲਣ ਕਰ ਸਕਣ ਅਤੇ ਉਨ੍ਹਾਂ ਦੀ ਗ੍ਰਿਹਸਥੀ ਵਿਚ ਸਾਰੇ ਲੋਕ ਸੁਖ ਅਤੇ ਸੰਤੋਸ਼ ਨਾਲ ਰਹਿ ਸਕਣ, ਉਹ ਸਿਖਣਗੀਆਂ ਖਾਣਾ ਬਣਾਨਾ, ਸੀਉਣਾ ਲੈਣਾ, ਕੱਪੜੇ ਧੋਣਾ ਸਾਗ ਭਾਜੀ ਦੀ ਖੇਤੀ, ਗ੍ਰਹਿ ਪ੍ਰਬੰਧ ਅਤੇ ਮਾਂ ਦਾ ਕੰਮ ਜਿਸ ਵਿਚ ਸ਼ਾਮਲ ਹੋਵੇਗੀ। ਰੋਗੀ ਦੀ ਸੇਵਾ ਅਤੇ ਬਚਿਆਂ ਦੀ ਦੇਖ ਰੇਖ। ਇਨ੍ਹਾਂ ਸਭ ਗੱਲਾਂ ਤੋਂ ਉਹ ਘਰ ਦਾ ਕੰਮ ਘਟ ਖਰਚਾਂ ਵਿਚ੍ ਭਲੀ ਪ੍ਰਕਾਰ ਚਲਾ ਸਕਣਗੀਆਂ ਅਤੇ ਆਮਦਨ ਦੇ ਅੰਦਰ ਹੀ ਪਰਵਾਰ ਦੀਆਂ ਸਾਰੀਆ ਲੋੜਾਂ ਪੂਰੀਆਂ ਕਰਣਗੀਆਂ।

ਸ਼ਿਲਪ ਕਾਰਜ ਵਿਚ ਨੌਜਵਾਨਾਂ ਦੇ ਲਈ ਇਕ ਬੜੀ ਦਿਲਚਸਪ ਗੱਲ ਇਹ ਹੋਵੇਗੀ ਕਿ ਉਹ ਹਰ ਤਰ੍ਹਾਂ ਦੇ ਸਾਮਾਨ ਨਾਲ ਕਈ ਪ੍ਰਕਾਰ ਦੀਆਂ ਸਾਦੀਆਂ ਚੀਜ਼ਾਂ

ਅਤੇ ਖਿਡੌਣੇ ਬਣਾਉਣਗੇ। ਇਸ ਤੋਂ ਲੜਕੇ ਅਤੇ ਲੜਕੀਆਂ ਨੂੰ ਬੜੀ ਖ਼ੁਸ਼ੀ ਹੋਵੇਗੀ। ਆਲੂ ਤੇ ਰੰਗ ਲਿਪਕੇ ਕਈ ਸ਼ਕਲਾਂ ਬਣ ਸਕਦੀਆਂ ਹਨ। ਆਲੂ ਨਾਲ ਛਪਾਈ ਹੋ ਸਕਦੀ ਹੈ। ਰੰਗੀਨ ਕਾਗਜ਼ ਨਾਲ ਆਜ਼ਾਦੀ ਦਿਨ ਦੇ ਲਈ ਝੰਡੇ ਜਾਂ ਉਤਸ਼ਵਾਂ ਦੇ ਲਈ ਕਈ ਪ੍ਰਕਾਰ ਦੀਆਂ ਸਜਾਵਟ ਦੀਆਂ ਚੀਜ਼ਾਂ ਬਣ ਸਕਦੀਆਂ ਹਨ। ਟੀਨ ਦੇ ਡਬਿਆਂ ਅਤੇ ਸ਼ੀਸ਼ੀਆਂ ਤੇ ਰੰਗ ਲਿਪਕੇ ਹੀ ਅਨੇਕ ਚੀਜ਼ਾਂ ਤਿਆਰ ਕੀਤੀਆਂ ਜਾਂਦੀਆਂ ਹਨ। ਪੇਪੀਅਰ ਮੱਖੀ, ਲੈਂਪ ਸੇਟ ਬਣਾਨਾ ਆਦਿਕ ਲੜਕੇ ਲੜਕੀਆਂ ਲਈ ਬਹੁਤ ਦਿਲਚਸਪ ਕੰਮ ਹੈ ਜੋ ਉਹ ਘਰ ਅਤੇ ਸਕੂਲ ਵਿਚ ਬੜੇ ਸ਼ੌਕ ਨਾਲ ਕਰ ਸਕਣਗੇ। ਇਹ ਉਸ ਦੇ ਲਈ ਛੋਟੇ ੨ ਸ਼ਿਲਪ ਦਾ ਕੰਮ ਦੇਣਗੇ।

ਸ਼ਿਲਪੀ ਕੰਮ ਦੀ ਸਿਖਿਆ ਦੇ ਲਈ ਬੜੀ ਮਹਾਨਤਾ ਹੈ। ਇਸ ਸੱਚ ਨੂੰ ਬੜਾ ਪਹਿਲਾਂ ਮੰਨ ਲਿਆ ਗਿਆ ਹੈ ਪਰ ਮੁਖ ਲਖਸ਼ ਤਾਂ ਗਿਆਨ ਉਪਜਾਣਾ ਹੀ ਸੀ ਅਤੇ ਸ਼ਿਲਪ ਤਾਂ ਇਕ ਹੋਰ ਵਿਸ਼ਾ ਸੀ ਜਿਸ ਨੂੰ ਸਕੂਲ ਦੇ ਕਾਰਜ ਕ੍ਰਮ ਵਿਚ ਥਾਂ ਅਤੇ ਸਮਾਂ ਦੇਣਾ ਸੀ, ਇਸ ਦੇ ਛੁਟ ਇਨ੍ਹਾਂ ਦੀ ਸਿਖਿਆ ਸਦਾ ਅਟਕੱਲ ਪਚੂ ਅਤੇ ਅਨਿਯਮਤ ਰਹੀ, ਕੁਝ ਕਿਸੇ ਤਰ੍ਹਾਂ ਦਾ ਅਭਿਆਸ ਕਰ ਕੇ ਬਾਲਕ ਕਿਸੇ ਇਕ ਪ੍ਰਕਾਰ ਦੀ ਟ੍ਰੇਨਿੰਗ ਪ੍ਰਾਪਤ ਕਰ ਲੈਣ। ਉਹ ਕਾਗਜ਼ ਕਟਦੇ ਮੋੜਦੇ ਜਿਸ ਤਰ੍ਹਾਂ ਉਨ੍ਹਾਂ ਨੂੰ ਕਿਹਾ ਜਾਂਦਾ ਅਤੇ ਉਨ੍ਹਾਂ ਨੂੰ ਬੜੀ ਤਰਤੀਬ ਨਾਲ ਗੂੰਦ ਨਾਲ ਚਿਪਕਾਂਦੇ, ਪਰ ਉਹ ਉਸ ਦਾ ਅਰਥ ਅਤੇ ਭਾਵ ਕਦੇ ਨਹੀਂ ਸਮਝਦੇ, ਅਜ ਅਸੀਂ ਸ਼ਿਲਪੀ ਕੰਮ ਦਾ ਸਮੁਚੇ ਪਾਠ ਕ੍ਰਮ ਨਾਲ ਸੰਬੰਧ ਜੋੜਦੇ ਹਾਂ ਜਿਸ ਤੋਂ ਜੋ ਕੁਝ ਪੜ੍ਹਾਇਆ ਜਾਂਦਾ ਹੈ ਹੁਣ ਸ਼ਿਲਪ ਸਾਡੇ ਰੋਜ਼ਾਨਾ ਕੰਮ ਵਿਚ ਉਪਰੋਂ ਜੋੜਿਆ ਹੋਇਆ ਅੰਗ ਤੇ ਵਿਸ਼ਾ ਨਹੀਂ ਸਗੋਂ ਪਾਠ ਕ੍ਰਮ ਦੇ ਸਾਰੇ ਅੰਸ਼ਾਂ ਤੇ ਵਿਸ਼ੇ ਦਾ ਸੰਗਮ ਥਾਂ ਹੈ। ਇਸ ਤਰ੍ਹਾ ਬੇਸਿਕ ਸਿਖਿਆ ਦੇ ਪਾਠ ਕ੍ਰਮ ਵਿਚ ਸ਼ਿਲਪ ਕਾਰਜ ਨੂੰ ਮੁਖ ਥਾਂ ਪ੍ਰਾਪਤ ਹੈ।

ਸਿਖਿਆ ਦੀ ਬੇਸਿਕ ਪ੍ਰਣਾਲੀ ਸਫਲਤਾ ਦੇ ਲਈ ਇਹ ਜ਼ਰੂਰੀ ਹੈ ਕਿ ਪੜ੍ਹਨ ਪੜ੍ਹਾਨ ਦੇ ਸਾਰੇ ਵਿਸ਼ਿਆਂ ਦਾ ਸੰਬੰਧ ਕਿਸੇ ਇਕ ਸ਼ਿਲਪੀ ਕੰਮ ਨਾਲ ਜੁੜਿਆ ਰਹੇ। ਇਹਨਾਂ ਤਾਂ ਕਠਨ ਹੈ ਅਤੇ ਨਾ ਅਸੁਭਾਵਕ ਹੀ ਜੇਹਾ ਕਿ ਅਕਸਰ ਲੋਕ ਸਮਝ ਲੈਂਦੇ ਹਨ। ਕਿਉਂਕਿ ਮਨੁਖ ਨੇ ਸ਼ਿਲਪ ਕਾਰਜ ਦੁਆਰਾ ਹੀ ਪ੍ਰਕ੍ਰਿਤੀ ਤੇ ਜਿਤ ਪਾਈ ਹੈ। ਉਸ ਵਿਚ ਭੌਤਿਕ ਅਤੇ ਸਮਾਜਕ ਦੁਨੀਆਂ ਦਾ ਪਰਸਪਰ ਮੇਲ ਹੁੰਦਾ ਹੈ। ਭਿੰਨ ੨

ਪਕਾਰ ਦੇ ਸਿਲਪਾਂ ਦੁਆਰਾ ਹੀ ਮਨੁਖ ਵਿਚ ਪ੍ਰਕ੍ਰਿਤੀ ਦਾ ਦਿਤਾ ਹੋਇਆ ਮਾਲ ਲੈ ਕੇ ਉਸ ਨੂੰ ਮਨੁਖ ਸਮਾਜ ਦੇ ਉਪਯੋਗ ਦੀਆਂ ਵਸਤਾਂ ਵਿਚ ਬਦਲਿਆ ਅਤੇ ਅਜ ਇਨ੍ਹਾਂ ਨੂੰ ਅਸੀਂ ਵਿਸ਼ਾ ਕਹਿੰਦੇ ਹਾਂ ਉਸ ਗਿਆਨ ਰਾਸ਼ੀ ਦੇ ਅੰਸ਼ ਤੇ ਸ਼ਾਖਾਵਾਂ ਹਨ ਜੋ ਮਨੁਖ ਨੇ ਪ੍ਰਕ੍ਰਿਤੀ ਦੇ ਸੋਖਣ ਅਤੇ ਜਿੱਤ ਵਿਚ ਉਪਜ ਕੀਤੀ। ਇਸ ਲਈ ਕਤਾਈ ਦੁਆਰਾ ਇਤਿਹਾਸ ਅਤੇ ਭੂਗੋਲ ਦਾ ਅਧਿਅਨ ਬੜਾ ਸਰਲ ਅਤੇ ਸੁਭਾਵਕ ਨਜ਼ਰ ਆਉਂਦਾ ਹੈ। ਰੂੰ ਦੀ ਖੇਤੀ ਦੇਸ ਅਤੇ ਜਲਵਾਯੂ ਧਰਤੀ ਅਤੇ ਮੌਜਮ ਜਿਸ ਵਿਚ ਰੂੰ ਦੀ ਉਪਜ ਹੁੰਦੀ ਹੈ। ਰੂੰ ਦੀਆਂ ਕਿਸਮਾਂ ਮਨੁਖ ਦੀ ਪੁਸ਼ਾਕ ਦਾ ਵਿਕਾਸ ਤੇ ਇਤਿਹਾਸ ਦੇ ਭਿੰਨ ੨ ਅੰਸ਼ਾਂ ਵਿਚ ਜੋ ਤਬਦੀਲੀ ਅਸਾਂ ਸਾਲਾਂ ਵਿਚ ਡਿਠੀ ਹੈ ਇਸ ਸਭ ਦਾ ਗਿਆਨ ਕਤਾਈ ਬੁਣਾਈ ਨਾਲ ਸੰਬੰਧਤ ਹੈ ਅਤੇ ਸੁਕੀ ਕਿਤਾਬੀ ਜਾਣਕਾਰੀ ਨਾਲੋਂ ਇਤਿਹਾਸ ਅਤੇ ਭੂਗੋਲ ਦਾ ਕਿਧਰੇ ਅਧਿਕ ਸਜੀਵ ਅਤੇ ਮਹਾਨਤਾ ਪੂਰਨ ਗਿਆਨ ਹੁੰਦਾ ਹੈ।

ਬਾਲਕਾਂ ਨੂੰ ਰੰਗੀਨ ਗੋਲੀਆਂ ਗਿਣਵਾ ਕੇ ਸੰਖਿਆ ਦਾ ਗਿਆਨ ਦਿੱਤਾ ਜਾਂਦਾ ਹੈ ਪਰੰਤੂ ਜੇ ਕੱਤਣ ਸਮੇਂ ਉਹ ਪੂਣੀਆਂ ਗਿਣਨ, ਕਤਿਆ ਹੋਇਆ ਸੂਤ ਨਾਪਣ, ਮੁਕਾਬਲਾ ਕਰਨ ਕਿ ਕਲ ਨਾਲੋਂ ਅਜ ਕਿੰਨਾ ਘਟ ਅਤੇ ਅਧਿਕ ਸੂਤ ਕਤਿਆ ਹੈ ਅਤੇ ਹਿਸਾਬ ਲਗਾਉਣ ਕਿ ਸਾਤੇ ਤੇ ਮਹੀਨਿਆਂ ਵਿਚ ਕਿੰਨਾ ਸੂਤ ਕਤ ਸਕਣਗੇ ਤਾਂ ਵਰਤਮਾਨ ਸਕੂਲਾਂ ਨਾਲੋਂ ਗਣਿਤ ਦਾ ਅਧਿਅਨ ਕਿਧਰੇ ਅਧਿਕ ਦਿਲਚਸਪ ਅਤੇ ਪ੍ਰਭਾਵਸ਼ਾਲੀ ਹੋਵੇਗਾ। ਜਿਸ ਅਧਿਆਪਨ ਵਿਚ ਸਚਾਈਆਂ ਅਤੇ ਤੱਤਾਂ ਦੇ ਸੰਬੰਧ ਅਨੁਭਵ ਨੂੰ ਸਥੂਲ ਵਸਤਾਂ ਨਾਲ ਜੋੜੇ ਜਾਣਗੇ, ਉਸ ਵਿਚ ਛਾਤਰਾਂ ਦੇ ਉਤਸ਼ਾਹ ਅਤੇ ਰੁਚੀ ਦੀ ਮਾਤਰਾ ਬਹੁਤ ਅਧਿਕ ਹਵੇਗੀ ਕਿਉਂਕਿ ਪੜ੍ਹਾਨ ਅਤੇ ਸਿਖਣ ਦਾ ਕੰਮ ਸਜੀਵ ਅਤੇ ਵਿਵਹਾਰਕ ਉਦੇਸ਼ ਅਤੇ ਲੋੜ ਵਿਚ ਓਤ ਪੋਤ ਹੋਵੇਗਾ।

ਮਾਤ ਭਾਸ਼ਾ ਦੇ ਅਧਿਆਪਨ ਦਾ ਸੰਬੰਧ ਕਿਸੇ ਸ਼ਿਲਪ ਦੇ ਨਾਲ ਜੋੜਨਾ ਬੜਾ ਸੌਖਾ ਹੈ। ਭਾਸ਼ਾ ਦੇ ਅਧਿਅਨ ਦਾ ਇਹ ਸਰਵ ਸਵੀਕ੍ਰਿਤ (ਸਾਰਿਆਂ ਨੂੰ ਪ੍ਰਵਾਨਿਤ) ਨਿਯਮ ਹੈ ਕਿ ਅਸੀਂ ਉਨ੍ਹਾਂ ਸ਼ਬਦਾਂ ਨਾਲ ਸ਼ੁਰੂ ਕਰਨ ਜੋ ਵਸਤਾਂ ਅਤੇ ਕ੍ਰਿਆਵਾਂ ਦੇ ਲਈ ਵਰਤੀਦੀ ਹੈ। ਨਵਯੁਵਕ (ਨੌਜਵਾਨ) ਛਾਤਰ ਉਨ੍ਹਾਂ ਸ਼ਬਦਾਂ ਦੇ ਰੂਪ ਅਤੇ ਸੁਰ ਦਾ ਵਿਸ਼ੇਸ਼ ਭਾਵ ਨਾਲ ਸੁਆਗਤ ਕਰਦੇ ਹਨ। ਜੇ ਉਹ ਸ਼ਬਦ ਉਨ੍ਹਾਂ ਚੀਜ਼ਾਂ ਦੇ ਲਈ

ਹੁੰਦੇ ਹਨ ਜਿਨ੍ਹਾਂ ਨੂੰ ਉਹ ਕੰਮ ਵਿਚ ਲਿਆਉਂਦੇ ਹਨ ਜਾਂ ਉਨ੍ਹਾਂ ਕੰਮਾਂ ਲਈ ਹੁੰਦੇ ਹਨ ਜੋ ਉਹ ਕਰਦੇ ਹਨ। ਜਿਵੇਂ ੨ ਉਸ ਦੇ ਸ਼ਿਲਪ ਦਾ ਕੰਮ ਤਰੱਕੀ ਕਰਦਾ ਹੈ ਉਨ੍ਹਾਂ ਦਾ ਸ਼ਬਦ ਕੋਸ਼ ਭੀ ਵਧਦਾ ਜਾਂਦਾ ਹੈ ਅਤੇ ਉਹ ਸੁਣਨਾ, ਕੱਤਣਾ, ਬੇਲਣਾ, ਬੁਣਨਾ, ਪੂਣੀ, ਤਕਲੀ ਆਦਿਕ ਸ਼ਬਦਾਂ ਦਾ ਗਿਆਨ ਇਸ ਢੰਗ ਨਾਲ ਪ੍ਰਾਪਤ ਕਰਦੇ ਹਨ। ਜਿਸ ਨੂੰ ਅਧਿਆਪਕ ਜਾਂ ਪੁਸਤਕ ਨਹੀਂ ਦੇ ਸਕਦੇ ਉਨ੍ਹਾਂ ਦੇ ਸ਼ਬਦਕੋਸ਼ ਵਿਚ ਵਾਧਾ ਹੁੰਦਾ ਹੈ ਅਤੇ ਉਹ ਅਧਿਕ ਸਾਰਥਕ ਹੁੰਦੀ ਹੈ। ਕਿਉਂਕਿ ਸਾਰੇ ਸ਼ਬਦ ਉਨ੍ਹਾਂ ਹੀ ਚੀਜ਼ਾਂ ਅਤੇ ਕੰਮਾਂ ਦੇ ਨਾਮ ਹੁੰਦੇ ਹਨ ਜੋ ਰੋਜ਼ ਗਲਬਾਤ ਵਿਵਹਾਰ ਅਤੇ ਕੰਮ ਵਿਚ ਆਉਂਦੇ ਹਨ।

ਤੁਸੀਂ ਲੋਕ ਇਹ ਸੋਚਦੇ ਹੋ ਕਿ ਸ਼ਿਲਪ ਦੀ ਵਿਧਿਆ ਬੱਚਿਆਂ ਨੂੰ ਕ੍ਰਿਆ ਸ਼ੀਲ ਤਾਂ ਬਣਾਵੇਗੀ ਪਰ ਉਨ੍ਹਾਂ ਦਾ ਬੌਧਿਕ ਵਿਕਾਸ਼ ਰੁਕ ਜਾਵੇਗਾ। ਉਸ ਦਾ ਵਿਚਾਰ ਵਾਧਾ ਅਤੇ ਮੰਨਣ ਸ਼ੀਲਤਾ ਨਹੀਂ ਪਲ ਸਕੇਗੀ। ਬੇਸ਼ਕ ਪ੍ਰਣਾਲੀ ਦੇ ਸਬੰਧ ਵਿਚ ਅਜਿਹੇ ਵਿਚਾਰ ਬਹੁਤ ਗ਼ਲਤ ਹਨ। ਵਿਚਾਰ ਅਤੇ ਤਰਕ ਉਨ੍ਹਾਂ ਵਿਚ ਨਹੀਂ ਵਸਦੇ ਸਗੋਂ ਕਠਨਾਈਆਂ ਦਾ ਸਾਮਣਾ ਕਰਨਾ ਅਤੇ ਸਮ-ਸਿਆਤਮਕ ਹਾਲਾਤ ਨੂੰ ਸੁਲਝਾਣ ਵਿਚ ਫਲਦੇ ਫੁਲਦੇ ਹਨ। ਸ਼ਿਲਪ ਕਾਰਜ ਵਿਚ ਬਾਲਕਾਂ ਦੀਆਂ ਕਠਨਾਈਆਂ ਅਤੇ ਸਮਸਿਆਵਾਂ ਦਾ ਸਾਮ੍ਹਣਾ ਕਰਨਾ ਪੈਂਦਾ ਹੈ। ਇਹ ਕਠਨਾਈਆਂ ਅਤੇ ਸਮੱਸਿਆਵਾਂ ਉਨ੍ਹਾਂ ਦੇ ਨਿਜੀ ਤਜਰਬੇ ਨਾਲ ਇਸ ਤਰ੍ਹਾਂ ਗੁਥੀਆਂ ਹੁੰਦੀਆਂ ਹਨ ਕਿ ਉਨ੍ਹਾਂ ਨੂੰ ਹਲ ਕਰਣਾ ਹੀ ਬਣਦਾ ਹੈ ਅਤੇ ਉਨ੍ਹਾਂ ਨੂੰ ਹਲ ਕਰਨ ਵਿਚ ਬਾਲਕ ਸੋਚਣ ਤੇ ਮਜਬੂਰ ਹੋ ਜਾਂਦੇ ਹਨ।

ਅਸਲੀ ਰੋਗ ਤਾਂ ਇਹ ਹੈ ਕਿ ਸਾਡੇ ਵਿਚ ਬਹੁਤ ਸਾਰੇ ਤਾਂ ਵਿਸ਼ਿਆਂ ਤੇ ਪੁਸਤਕਾਂ ਦੇ ਬਿਨਾ ਸਿਖਿਆ ਬਾਰੇ ਵਿਚਾਰ ਹੀ ਨਹੀਂ ਕਰ ਸਕਦੇ। ਜ਼ੋਰ ਦਿੱਤਾ ਜਾਂਦਾ ਹੈ ਕਿ ਗਣਿਤ ਨੂੰ ਸ਼ਿਲਪ ਰਾਹੀਂ ਟੇਢੇ ਰਾਹਾਂ ਵਿਚ ਕਿਉਂ ਪੜ੍ਹਾਇਆ ਜਾਵੇ ਕਿਉਂ ਨਾ ਉਸ ਨੂੰ ਸਰਲ ਸਾਧਾਰਨ ਅਤੇ ਸਿਧੇ ਤਰੀਕੇ ਨਾਲ ਸਿਖਾਇਆ ਜਾਵੇ ਜਿਹਾ ਕਿ ਅਗੇ ਸਕੂਲਾਂ ਵਿਚ ਕੀਤਾ ਜਾਂਦਾ ਹੈ ਪਰ ਇਸ ਤਰ੍ਹਾਂ ਦਾ ਤਰਕ ਅਸੰਗਤ ਹੈ। ਸ਼ਿਲਪ ਨਾਲ ਸਬੰਧ ਜੋੜ ਕੇ ਪੜ੍ਹਾਨ ਦੀ ਪ੍ਰਣਾਲੀ ਟੇਢੀ ਅਤੇ ਪੇਚੀਦਾ ਨਹੀਂ। ਸਗੋਂ ਵਿਦਿਆ ਉਪਜਾਣ ਦਾ ਤਾਂ ਇਹ

ਸਭ ਤੋਂ ਅਧਿਕ ਸਰਲ ਅਤੇ ਸਿਧਾ ਤਰੀਕਾ ਹੈ। ਇਸ ਵਿਚ ਗਿਆਨ ਉਸੇ ਢੰਗ ਨਾਲ ਕਰਾਇਆ ਜਾਂਦਾ ਹੈ ਜਿਸ ਢੰਗ ਨਾਲ ਉਸ ਦੀ ਲੋੜ ਪੈਂਦੀ ਹੈ ਤੇ ਜਿਸ ਪ੍ਰਕਾਰ ਦੇ ਹਾਲਾਤ ਵਿਚ ਉਹ ਉਪਯੋਗੀ ਹੋਣ ਵਾਲਾ ਹੈ। ਕਈ ਵਾਰ ਵਿਸ਼ਲੇਸ਼ਨ ਤੋਂ ਵਿਸ਼ਾ ਸਫਲ ਹੋ ਜਾਂਦਾ ਹੈ। ਪਰ ਅਕਸਰ ਸਰਲ ਬਣਾਨ ਦੀ ਚੇਸ਼ਟਾ ਵਿਚ ਸੁਭਾਵਕਤਾ ਅਤੇ ਸਾਰਥਕਤਾ ਨਸ਼ਟ ਕਰ ਦਿਤੀ ਜਾਂਦੀ ਹੈ। ਜੀਵਨ ਅਤੇ ਸੰਸਾਰ ਨੂੰ ਜਾਣਨ ਅਤੇ ਸਮਝਣ ਦਾ ਸਜੀਵ ਸਪਸ਼ਟ ਅਤੇ ਸੁਭਾਵਕ ਉਪਾਉ ਤਾਂ ਅਜਿਹਾ ਸੰਬੰਧੀਕਰਨ (Corelation) ਹੀ ਹੈ ।

ਪਰ ਨਿਰਾ ਪੁਰਾ ਸਬੰਧੀ ਕਰਨ ਕਾਫ਼ੀ ਨਹੀਂ ਇਸ ਦਾ ਅਰਥ ਤਾਂ ਇਹ ਹੈ ਕਿ ਵਿਸ਼ਿਆਂ ਤੇ ਸਿਲਪ ਅੰਸ਼ ਇਕਠੇ ਪੜ੍ਹਾਏ ਸਿਖਾਏ ਜਾਣ ਅਤੇ ਗਿਆਨ ਸਿਲਪ ਭਰਿਆ ਹੋਵੇ। ਪਰ ਇਸ ਤੋਂ ਵੱਧ ਮਹਾਨਤਾ ਦੀ ਗਲ ਇਹ ਹੈ ਕਿ ਛੋਟੇ ਬੱਚਿਆਂ ਦੀ ਸਮਝ ਅਤੇ ਅਨੁਭਵ ਵਿਚ ਦੋਹਾਂ ਦੇ ਅੰਦਰ ਇਕ ਜ਼ਰੂਰੀ ਸੰਬੰਧ ਪੈਦਾ ਹੋ ਜਾਵੇ ਅਤੇ ਗਿਆਨ ਤੇ ਸਿਲਪ ਵੇਵਸਥਤ ਇਕਾਈ ਵਿਚ ਸਮਝਣ। ਜੇ ਸਾਰਾ ਕਾਰਜ ਕ੍ਰਮ ਬਚਿਆਂ ਦੀਆਂ ਮੰਗਾਂ ਤੇ ਰੁਚੀਆਂ ਨਾਲ ਨੇੜੇ ਦਾ ਸੰਬੰਧ ਰਖਣ ਅਤੇ ਉਨ੍ਹਾਂ ਦੇ ਨਿਜੀ ਅਨੁਭਵ ਤੋਂ ਪੈਦਾ ਹੋਵੇ ਤਾਂ ਗਿਆਨ ਤੇ ਸ਼ਿਲਪ ਕਾਰਜ ਦਾ ਏਕੀ ਕਰਨ ਸਿਧ ਕਰਨਾ ਔਖਾ ਨਾ ਹੋਵੇਗਾ। ਪਰ ਇਹ ੲੇਕੀ ਕਰਨ ਹੋਰ ਭੀ ਸਰਲ ਹੋ ਜਾਵੇ। ਜੇ ਅਧਿਆਪਕ ਉਸ ਨੂੰ ਪਹਿਲਾਂ ਹੀ ਪ੍ਰਾਪਤ ਕਰ ਚੁਕਾ ਹੋਵੇ। ਬੇਸਿਕ ਸਿਖਿਆ ਦੀ ਸਫ਼ਲਤਾ ਕਿਸੇ ਇਕ ਵਿਧੀ ਜਾਂ ਸਿਧਾਂਤ ਤੇ ਨਿਰਭਰ ਨਹੀਂ, ਉਸ ਦਾ ਦਾਰੋ ਮਦਾਰ ਅਧਿਆਪਕਾਂ ਅਤੇ ਛਾਤਰਾਂ ਦੇ ਦ੍ਰਿਸ਼ਟੀਕੋਣ ਅਤੇ ਮਨੋ ਬ੍ਰਿਤੀ ਤੇ ਹੈ।

ਜਦੋਂ ਪਾਠ ਕ੍ਰਮ ਦਾ ਸੰਬੰਧ ਇਸ ਪ੍ਰਕਾਰ ਸਾਧਾਰਨ ਚੀਜ਼ਾਂ ਅਤੇ ਕੰਮਾਂ ਨਾਲ ਜੋੜਿਆ ਜਾਂਦਾ ਹੈ ਤਾਂ ਬੱਚੇ ਗਿਆਨ ਅਤੇ ਕਲਾ ਕੌਸ਼ਲ ਹੀ ਪ੍ਰਾਪਤ ਨਹੀਂ ਕਰਦੇ ਸਗੋਂ ਉਨ੍ਹਾਂ ਦੇ ਪ੍ਰਾਪਤ ਕਰਨ ਵਿਚ ਉਨ੍ਹਾਂ ਨੂੰ ਖਾਸ ਖ਼ੁਸ਼ੀ ਹੁੰਦੀ ਹੈ ਉਸ ਵਿਚੋਂ ਰਸ ਲੈਂਦੇ ਹਨ। ਇਸ ਤਰ੍ਹਾਂ ਬੇਸਿਕ ਸਿਖਿਆ ਵਿਚ ਨਿਜੀ ਪ੍ਰਯੋਜਨਾਂ ਨੂੰ ਸਿਧ ਕਰਦਿਆਂ ਹੋਇਆਂ ਬੱਚਿਆਂ ਦੇ ਮਨ ਅਤੇ ਅਨੁਭਵ ਦੇ ਸਾਰੇ ਪੱਖਾਂ ਨੂੰ ਵਿਕਾਸ ਮਿਲਦਾ ਹੈ। ਬੋਧਿਕ, ਕ੍ਰਿਆਤਮਕ, ਅਤੇ ਭਾਵਾਤਮਕ। ਇਹੀ ਭਾਵ ਹੁੰਦਾ ਹੈ

ਸਾਡਾ ਜਦੋਂ ਅਸੀਂ ਏਕੀਕ੍ਰਿਤ ਸੰਤੁਲਤ ਵਿਅਕਤੀਤਵ ਦੇ ਵਿਕਾਸ ਦੀ ਗੱਲ ਕਰਦੇ ਹਾਂ ।

ਏਕੀ ਕ੍ਰਿਤ ਵਿਅਕਤੀਤਵ ਥੋਥਾ ਨਾਗ ਨਹੀਂ । ਸੱਭਯ ਜੀਵਨ ਦਿਨੋ ਦਿਨ ਅਧਿਕ ਔਖਾ ਹੁੰਦਾ ਜਾ ਰਿਹਾ ਹੈ ਅਤੇ ਉਸ ਦੀਆਂ ਸਮੱਸਿਆਵਾਂ ਹਲ ਕਰਨ ਤੇ ਮੰਗਾਂ ਪੂਰੀਆਂ ਕਰਨ ਲਈ ਬਿਲਕੁਲ ਜ਼ਰੂਰੀ ਹੈ ਕਿ ਅਸੀਂ ਕੇਵਲ ਸੋਚ ਕੇ ਹੀ ਨਾ ਰਹਿ ਜਾਈਏ ਸਗੋਂ ਆਪਣੇ ਸਮੁਚੇ ਸਾਧਨਾ ਪੋਲਾਂ ਅਤੇ ਕਾਢਾਂ ਦਾ ਵਧੇਰੇ ਸੰਭਵ ਪ੍ਰਯੋਗ ਕਰਨ । ਸਾਨੂੰ ਆਪਣੇ ਮਨ ਅਤੇ ਬੁਧੀ ਨੂੰ ਵਧੇਰੇ ਲਚੀਲ ਗ੍ਰਹਿਣ ਸ਼ੀਲ ਅਤੇ ਗਤੀ ਸ਼ੀਲ ਬਣਾਨਾ ਹੈ ਜਿਸ ਤੋਂ ਅਸੀਂ ਤੇਜ਼ੀ ਨਾਲ ਬਦਲਦੀ ਦੁਨੀਆਂ ਵਿਚ ਅਨੇਕ ਪ੍ਰਕਾਰ ਦੀਆਂ ਯੋਗਤਾਵਾਂ ਪ੍ਰਾਪਤ ਕਰ ਸਕਣ । ਅਨੇਕ ਪ੍ਰਕਾਰ ਦੀਆਂ ਪ੍ਰਣਾਲੀਆਂ ਨੂੰ ਅਪਣਾ ਸਕਣ ਅਤੇ ਅਨੇਕ ਪ੍ਰਕਾਰ ਦੇ ਹਾਲਾਤ ਵਿਚ ਸਫ਼ਲਤਾ ਪਾ ਸਕਣ । ਹਸਤ ਕੋਸ਼ਲ ਨੂੰ ਉਤਨੀ ਹੀ ਲੋੜ ਹੈ ਜਿਨੀ ਕਿ ਮਾਨਸਿਕ ਸਤਰਕਤਾ ਦੀ । ਸਾਡੇ ਬੱਚੇ ਗਿਆਨ ਹੀ ਨਾ ਪ੍ਰਾਪਤ ਕਰਨ ਸਗੋਂ ਵਿਹਾਰੀ ਸੂਝ ਬੂਝ ਵਾਲੇ ਭੀ ਹੋਣ ਅਤੇ ਜੋ ਗਿਆਨ ਵਰਤੋਂ ਵਿਚ ਲਿਆਉਣ ਉਸ ਨੂੰ ਪੂਰੀ ਖੁਸ਼ੀ ਨਾਲ ਕਰਨ । ਜੀਵਨ ਦੀਆਂ ਔਖਿਆਈਆਂ ਦੇ ਲਈ ਬੜਾ ਜ਼ਰੂਰੀ ਹੈ ਕਿ ਮਨੁਖ ਸ਼ਕਤੀ ਅਤੇ ਯੋਗਤਾ ਬਹੁਮੁਲੀ ਵਿਕਾਸ ਪਾਏ ਜਾਣ ਜਿਹਾ ਕਿ ਬੋਸ਼ਿਕ ਸਿਖਿਆ ਤੋਂ ਆਸ ਕੀਤੀ ਜਾਂਦੀ ਹੈ ।

— — — —

## ( 7 )

### ਬੇਸਿਕ ਸਿਖਿਆ ਵਿਚ ਅਧਿਆਪਕਾਂ ਤੇ ਸ਼ਾਗਿਰਦਾਂ ਨੂੰ ਕੰਮ ਕਰਨ ਦੀ ਬਹੁਤ ਆਜ਼ਾਦੀ ਰਹਿੰਦੀ ਹੈ।

ਜਦੋਂ ਸਿਖਿਆ ਦਾ ਲਖਸ਼ ਇਹ ਸਮਝਿਆ ਜਾਂਦਾ ਹੈ ਕਿ ਨੌਜੁਆਨ ਸੁਤੰਤਰ ਅਤੇ ਉਸਾਰੂ ਆਤਮ ਕ੍ਰਿਆ ਸ਼ੀਲਤਾ ਰਾਹੀਂ ਪੂਰੀ ਤਰ੍ਹਾਂ ਸੰਭਵ ਬੁਧੀ ਅਤੇ ਵਿਕਾਸ ਪਾਉਣ ਤਾਂ ਛਾਤ੍ਰਾਂ ਨੂੰ ਪੂਰੀ ਆਜ਼ਾਦੀ ਰਹਿਣੀ ਚਾਹੀਦੀ ਹੈ ਕਿ ਉਹ ਆਪਣੇ ਆਪ ਸਿੱਖਣ। ਆਪਣੇ ਕੰਮ ਦਾ ਨਕਸ਼ਾ ਆਪਣੀ ਰੁਚੀ ਅਤੇ ਇਛਾ ਨਾਲ ਬਣਾਨ ਅਤੇ ਆਪਣੀ ਸ਼ਕਤੀ ਅਤੇ ਚਾਲ ਨਾਲ ਉਸ ਨਕਸ਼ੇ ਤੇ ਯੋਜਨਾ ਨੂੰ ਅਮਲੀ ਵਰਤੋਂ ਕਰਨ ਦੀ ਇੱਛਾ ਕਰਨ। ਵਰਤਮਾਨ ਪ੍ਰਣਾਲੀ ਵਿਚ ਆਤਮ ਅਭਿਵਿਅਕਤੀ (Self expression) ਅਤੇ ਉਸਾਰੂ ਕੰਮ ਸੰਭਵ ਨਹੀਂ ਕਿਉਂਕਿ ਉਸ ਵਿਚ ਸਾਰਾ ਜ਼ੋਰ ਤੋਤਾ ਰਟਨੀ ਅਭਿਆਸ ਅਤੇ ਨਿਸ਼ਚਿਤ ਸਮੇਂ ਵਿਚ ਸੰਕੋਰਵੇਂ ਲਖਸ਼ ਦੇ ਲਈ ਬੇਸ਼ਿਕ ਸਕੂਲ ਵਿਚ ਬਾਲਕਾਂ ਨੂੰ ਕੰਮ ਕਰਨ ਦਾ, ਕੰਮ ਵਿਚ ਰਸ ਲੈਣ ਦਾ ਅਤੇ ਕੰਮ ਕਰ ਕੇ ਉਪਯੋਗੀ ਗਿਆਨ ਪ੍ਰਾਪਤ ਕਰਨ ਦਾ ਪੂਰਾ ਮੌਕਾ ਮਿਲਦਾ ਹੈ। ਉਸ ਦੀਆਂ ਵਿਅਕਤੀਗਤ ਮੰਗਾਂ ਪੂਰੀਆਂ ਕੀਤੀਆਂ ਜਾਂਦੀਆਂ ਹਨ ਅਤੇ ਉਹ ਅਨੁਭਵ ਕਰਦਾ ਹੈ ਕਿ ਸਕੂਲ ਉਸੇ ਲਈ ਬਣਿਆ ਹੈ। ਉਸ ਦੇ ਹਿਤ ਕੰਮ ਕਰਦਾ ਹੈ ਪਰ ਉਸ ਦੀ ਆਜ਼ਾਦੀ ਦਾ ਇਹ ਅਰਥ ਨਹੀਂ ਕਿ ਉਹ ਸਕੂਲ ਵਿਚ ਪੂਰੀ ਮਨ ਮੌਜ ਵਰਤੇ ਅਤੇ ਜਿਵੇਂ ਚਾਹੇ ਕੁੱਦਦਾ ਖਿਲਾਂਦਾ ਰਹੇ। ਦੋ ਮਹਾਨਤਾ ਭਰੀਆਂ ਗਲਾਂ ਉਸ ਦੀ ਆਜ਼ਾਦੀ ਨੂੰ ਨਿਯਮਤ ਕਰਦੀਆਂ ਹਨ। ਉਸ ਦੇ ਆਪਣੇ ਪ੍ਰਯੋਜਨ ਅਤੇ ਪ੍ਰਯੋਗ ਤਥਾ ਉਸ ਦੀ ਜਮਾਤ ਦੇ ਦੂਜੇ ਛਾਤ੍ਰਾਂ ਦਾ ਹਿਤ। ਜਦੋਂ ਨਵਯੁਵਕਾਂ ਨੂੰ ਕਿਸੇ ਇਕ ਨਿਸ਼ਚਿਤ ਲਖਸ਼ ਦੀ ਸਿਖਿਆ ਵਿਚ ਕੋਸ਼ਿਸ਼ ਕਰਨੀ ਹੋਵੇਗੀ ਅਤੇ ਜਦੋਂ ਉਹ ਹੋਰਨਾ ਨਾਲ ਮਿਲ ਜੁਲ ਕੇ ਅਤੇ ਉਨ੍ਹਾਂ ਦੀ ਰੁਚੀ ਅਤੇ ਹਿਤ ਨੂੰ ਸਾਹਮਣੇ ਰਖ ਕੇ ਕੰਮ ਕਰਨਗੇ ਤਾਂ ਉਨ੍ਹਾਂ ਦੀ ਆਜ਼ਾਦੀ, ਆਤਮ ਸੰਜਮ ਅਤੇ

ਆਤਮ ਕੰਟਰੋਲ ਵਿਚ ਬਦਲ ਜਾਵੇਗੀ। ਬੇਸਿਕ ਪ੍ਰਣਾਲੀ ਵਿਚ ਅਨੁਸ਼ਾਸਤ ਦਾ ਅਰਥ ਬਾਹਰਲੀ ਬੰਦਸ਼ ਅਤੇ ਦਬਾਓ ਤੋਂ ਪੈਦਾ ਕੀਤੀ ਗਈ ਹਾਲਤ ਨਹੀਂ। ਉਸ ਦਾ ਭਾਵ ਹੈ ਆਜ਼ਾਦੀ ਦਾ ਬਿਬੇਕ ਸ਼ੀਲ ਪ੍ਰਯੋਗ।

ਬੇਸਿਕ ਸਿਖਿਆ ਵਿਚ ਅਧਿਆਪਕ ਨੂੰ ਭੀ ਪੂਰੀ ਆਜ਼ਾਦੀ ਰਹਿੰਦੀ ਹੈ। ਉਸ ਨੂੰ ਕੋਈ ਅਟਲ ਪਾਠ ਕ੍ਰਮ ਨਹੀਂ ਚਲਾਣਾ ਪੈਂਦਾ। ਨਾ ਉਸ ਨੂੰ ਕੋਈ ਨਿਯਮ ਬਧ ਪਾਠ ਹੀ ਪੜ੍ਹਾਨੇ ਪੈਂਦੇ ਹਨ। ਉਸ ਨੂੰ ਕੋਰਸ ਅਤੇ ਕਿਤਾਬਾਂ ਮੁਕਾਣ ਦਾ ਭੀ ਫ਼ਿਕਰ ਨਹੀਂ ਹੁੰਦਾ ਅਤੇ ਨਾ ਹੀ ਉਸ ਨੂੰ ਪ੍ਰੀਖਿਆ ਦਾ ਹੀ ਭੈ ਰਹਿੰਦਾ ਹੈ। ਉਹ ਮਰਜ਼ੀ ਨਾਲ ਪ੍ਰਯੋਗ ਪਰੀਖਣ ਕਰ ਸਕਦਾ ਹੈ ਅਤੇ ਅਜਿਹੀਆਂ ਵਿਧੀਆਂ ਅਤੇ ਉਪਾਅ ਸੋਚ ਸਕਦਾ ਹੈ ਅਤੇ ਕੰਮ ਵਿਚ ਲਿਆ ਸਕਦਾ ਹੈ। ਜੋ ਉਸ ਦੀ ਬੁਧੀ ਅਤੇ ਯੋਗਤਾ ਦੇ ਵਿਕਾਸ ਦੇ ਲਈ ਜ਼ਰੂਰੀ ਹੋਵੇ ਅਤੇ ਜਿਸ ਤੋਂ ਸਕੂਲ ਦੀਆਂ ਜ਼ਰੂਰੀ ਮੰਗਾਂ ਪੂਰੀਆਂ ਹੋ ਸਕਣ। ਉਹ ਆਪਣੇ ਸੰਚਿਤ ਅਨੁਭਵ ਦੇ ਆਧਾਰ ਤੇ ਆਪਣੇ ਕੰਮ ਦੇ ਢੰਗਾਂ ਵਿਚ ਜਿਵੇਂ ਚਾਹੇ ਤਬਦੀਲੀ ਕਰ ਸਕਦਾ ਹੈ। ਸਮੁਚਾ ਕਾਰਜ ਕ੍ਰਮ ਉਸ ਦੇ ਆਪਣੇ ਹਥ ਵਿਚ ਹੈ ਅਤੇ ਆਮ ਸਕੂਲਾਂ ਦੇ ਮਾਸਟਰਾਂ ਵਾਂਗ ਉਹ ਅਨੁਭਵ ਨਹੀਂ ਕਰਦਾ ਕਿ ਉਹ ਦੂਜਿਆਂ ਦੇ ਹਥ ਵਿਚ ਕਠਪੁਤਲੀ ਮਾਤਰ ਹੈ ਅਤੇ ਪਾਠ ਕ੍ਰਮ ਬਣਾਨ, ਕਿਤਾਬਾਂ ਨੀਯਤ ਕਰਨ, ਕਾਰਜ ਕ੍ਰਮ ਤੈ ਕਰਨ ਅਤੇ ਪ੍ਰੀਖਿਆ ਲੈਣ ਵਿਚ ਉਸ ਦਾ ਕੋਈ ਹਥ ਨਹੀਂ। ਇਸ ਵਿਚ ਸ਼ਕ ਨਹੀਂ ਕਿ ਬੇਸਕ ਸਕੂਲ ਵਿਚ ਭੀ ਪਾਠ ਕ੍ਰਮ ਅਤੇ ਪੁਸਤਕਾਂ ਰਹਿੰਦੀਆਂ ਹਨ ਪਰ ਉਨ੍ਹਾਂ ਦੇ ਕੰਮ ਅਤੇ ਪ੍ਰਬੰਧ ਵਿਚ ਏਨਾ ਲਚੀਲਾਪਨ, ਉਤਸਾਹ ਅਤੇ ਵਿਸਤਾਰ ਹੈ ਕਿ ਅਧਿਆਪਕ ਆਪਣੇ ਕੰਮ ਵਿਚ ਆਪਣੀ ਇਛਾ ਨਾਲ ਤਬਦੀਲੀਆਂ ਕਰ ਸਕਦਾ ਹੈ ਜਿਸ ਤੋਂ ਉਸ ਦਾ ਕੰਮ ਉਸ ਦੇ ਜੀਵਨ ਦਾ ਅੰਗ ਬਣ ਜਾਂਦਾ ਹੈ।

ਇਕ ਤਰ੍ਹਾਂ ਨਾਲ ਮਾਸਟਰ ਦੀ ਆਜ਼ਾਦੀ ਦਾ ਅਰਥ ਇਹ ਹੈ ਕਿ ਸਕੂਲ ਦੇ ਕਾਰਜ ਕ੍ਰਮ ਵਿਚ ਉਸ ਨੂੰ ਆਪਣੀ ਬੁਧੀ ਵਰਤਨ ਦਾ ਹੱਕ, ਯੋਗਤਾ ਅਤੇ ਜ਼ਿਮੇਵਾਰੀ ਰਹੇ। ਜਿਸ ਤੋਂ ਬਚੇ ਭੀ ਬੁਧੀ ਦੀ ਵਰਤੋਂ ਦਾ ਅਭਿਆਸ ਕਰ ਸਕਣ। ਜੇ ਮਾਸਟਰ ਆਪਣੇ ਪੜ੍ਹਾਣ ਵਾਲੇ ਕਾਰਜਾਂ ਵਿਚ ਆਜ਼ਾਦੀ ਵਰਤਨ ਦੀ ਯੋਗਤਾ ਰਖਦਾ ਹੈ ਤਾਂ ਉਹ ਬਾਲਕਾਂ ਦੇ ਅੰਦਰ ਭੀ ਆਜ਼ਾਦ ਮਨੋ ਬ੍ਰਿਤੀ ਬੀਜਣ ਦਾ ਬੋਜ

ਬੀਜਣ ਵਿਚ ਮਦਦਗਾਰ ਹੁੰਦਾ ਹੈ। ਜੇ ਉਹ ਨਿਤ ਧਮਕਾਇਆ ਤੇ ਦਬਾਇਆ ਜਾਂਦਾ ਹੈ ਤਾਂ ਬਾਲਕਾਂ ਦੇ ਅੰਦਰ ਆਤਮ ਭਰੋਸਾ, ਆਜ਼ਾਦੀ; ਵਾਧਾ ਅਤੇ ਸਾਹਸ ਦਾ ਸੰਚਾਰ ਕਰਨਾ। ਬਹੁਤ ਘਟ ਸੰਭਵ ਹੁੰਦਾ ਹੈ। ਕੇਵਲ ਆਜ਼ਾਦ ਕੰਮ ਕਰਨ ਵਾਲੇ ਮਾਸਟਰ ਹੀ ਬਾਲਕਾਂ ਨੂੰ ਆਪ ਕੰਮ ਦੀ ਯੋਜਨਾ ਬਣਾ ਲੈਣ, ਚੁਣਨ, ਆਜ਼ਾਦ ਬੁਧੀ ਨਾਲ ਵਿਚਾਰਨ, ਕਈ ਜ਼ਿਮਵਾਰੀਆਂ ਸੰਭਾਲਣ, ਸ਼ੁਧ ਅਤੇ ਸਪਸ਼ਟ ਵਿਚਾਰ ਰਖਣ ਦੇ ਕਾਫ਼ੀ ਮੌਕੇ ਦੇ ਸਕਦੇ ਹਨ। ਅਸਲ ਮਹਾਨਤਾ ਇਸੇ ਪ੍ਰਕਾਰ ਦੀ ਆਜ਼ਾਦੀ ਦੀ ਹੈ ਕਿਉਂਕਿ ਵਿਗਿਆਨਿਕ ਮਨੋ ਬ੍ਰਿਤੀ ਅਤੇ ਪਰਜਾ ਤੰਤਰਕ ਭਾਵਨਾ ਦਾ ਭਾਵ ਉਸ ਤੋਂ ਜਾਗਦਾ ਹੈ।

----

( 8 )

ਬੇਸਿਕ ਸਿਖਿਆ ਵਿਚ ਬੱਚੇ ਹੱਥ ਨਾਲ ਕੰਮ ਕਰਨ ਵਾਲੇ ਵਿਅਕਤੀ ਨੂੰ ਆਦਰ ਦੀ ਨਿਗਾਹ ਨਾਲ ਦੇਖਦੇ ਹਨ ਅਤੇ ਹੱਥ ਦੀ ਮਿਹਨਤ ਦੀ ਮਹਾਨਤਾ ਸਮਝਦੇ ਹਨ।

ਸਾਡੇ ਦੇਸ਼ ਵਿਚ ਸਮਾਜਕ ਹਾਲਤ ਸਦਾ ਜਾਤ ਪਾਤ ਦੇ ਭੇਦ ਭਾਵ ਨਾਲ ਓਤ ਪੋਤ ਰਹੀ ਹੈ ਅਤੇ ਛੋਟੇ ਵੱਡੇ ਤੇ ਉਚੇ ਨੀਵੇਂ ਦਾ ਭੇਦ ਜੀਵਨ ਅਤੇ ਕਾਰਜ ਦੇ ਹਰ ਖੇਤਰ ਵਿਚ ਪੈਦਾ ਹੁੰਦਾ ਹੈ ਅਤੇ ਮੰਨਿਆ ਜਾਂਦਾ ਹੈ। ਉਚੀਆਂ ਜਾਤੀਆਂ ਦੇ ਲੋਕ ਹੱਥ ਨਾਲ ਕੰਮ ਨਹੀਂ ਕਰਦੇ ਅਤੇ ਨੀਵੀਆਂ ਜਾਤਾਂ ਦੇ ਲੋਕ ਸਦਾ ਕਰਦੇ ਹਨ ਅਤੇ ਇਸੇ ਲਈ ਹੱਥ ਦਾ ਕੰਮ ਨੀਵਾਂ ਅਤੇ ਦਿਮਾਗ ਦਾ ਕੰਮ ਉਚਾ ਸਮਝਿਆ ਜਾਂਦਾ ਹੈ। ਹੱਥ ਦਾ ਕੰਮ ਕਰਨਾ ਅਤੇ ਹੱਥ ਦੀ ਮਿਹਨਤ ਜਾਂ ਮਜ਼ੂਰੀ ਕਰਕੇ ਰੋਜ਼ੀ ਕਮਾਣੀ ਸਨਮਾਨਤ ਜਾਂ ਸ਼ਾਨਦਾਰ ਨਹੀਂ ਸਮਝੀ ਜਾਂਦੀ। ਚਮਾਰ, ਦਰਜੀ, ਨਾਈ, ਮੋਚੀ, ਤਰਖਾਨ, ਲੁਹਾਰ ਦਾ ਸਮਾਜ ਵਿਚ ਉਹ ਸਨਮਾਨ ਨਹੀਂ ਜੋ ਮਾਸਟਰ ਜਾਂ ਕਲਰਕ ਦਾ ਹੁੰਦਾ ਹੈ। ਚਾਹੇ ਉਨ੍ਹਾਂ ਦੇ ਕੰਮ ਦੀ ਕਮਾਈ ਵੱਧ ਹੋਵੇ, ਪਰ ਉਚੀ ਜਾਤੀ ਦੇ ਲੋਕ ਇਹ ਕੰਮ ਨਹੀਂ ਕਰਦੇ। ਇਸ ਪਰਕਾਰ ਦੇ ਵਿਚਾਰ ਅਤੇ ਭੇਦ ਭਾਵ ਅਜ ਕਲ ਦੇ ਨਵੇਂ ਪਰਜਾਤੰਤਰਵਾਦੀ ਵਾਤਾਵਰਨ ਵਿਚ ਨਹੀਂ ਚੱਲ ਸਕਦੇ ਅਤੇ ਪਰਜਾਤੰਤਰਵਾਦੀ ਸੰਸਥਾਵਾਂ ਦਾ ਵਾਧਾ ਤੇ ਉਨਤੀ ਵਿਚ ਰੋਕ ਪਾਂਦੇ ਹਨ। ਅਸਾਂ ਅਜਿਹਾ ਸਮਾਜ ਪੈਦਾ ਕਰਨਾ ਹੈ, ਜਿਸ ਵਿਚ ਜਾਤੀ ਸੰਪਰਦਾਇ ਅਤੇ ਰੰਗ ਦੇ ਸੰਕੋਚਵੇਂ ਭੇਦ ਭਾਵ ਨਾ ਰਹਿਣ। ਜਿਥੇ ਸਭ ਨੂੰ ਬਰਾਬਰ ਸਹੂਲਤਾਂ ਮਿਲਣ ਅਤੇ ਜਿਸ ਵਿਚ ਸਭ ਲੋਕਾਂ ਤੋਂ ਇਹ ਆਸ ਕੀਤੀ ਜਾਂਦੀ ਹੈ ਕਿ ਉਹ ਰਾਸ਼ਟਰ ਅਤੇ ਦੇਸ ਦੀ ਉਨਤੀ ਅਤੇ ਕਲਿਆਣ ਦੇ ਲਈ ਜਤਨ ਕਰ ਰਹੇ ਹਨ। ਕਿੰਨੀ ਸੇਵਾ ਕੋਈ ਦੇਸ਼ ਦੀ ਕਰ ਸਕਦਾ ਹੈ, ਉਸ ਦਾ ਸਮਾਜਕ ਹਾਲਤ ਤੇ ਹੀ ਨਹੀਂ, ਸਗੋਂ ਮਾਨਸਿਕ ਅਤੇ ਸਰੀਰਕ ਤਾਕਤ ਤੇ ਭੀ

ਨਿਰਭਰ ਰਹਿੰਦਾ ਹੈ । ਅਸਾਂ ਦੇਸ ਦੀ ਉਪਜ ਵਿਚ ਹੱਥ ਵਟਾਉਣਾ ਹੈ। ਉਸ ਵਿਚ ਵਾਧਾ ਕਰਨਾ ਹੈ। ਸੰਪਤੀ ਉਹ ਨਹੀਂ ਜੋ ਅਸੀਂ ਮੰਗਦੇ ਹਾਂ, ਸਗੋਂ ਉਹ ਹੈ ਜੋ ਅਸੀਂ ਪੈਦਾ ਕਰਦੇ ਹਾਂ ਅਤੇ ਨਵੇਂ ਪਰਬੰਧ ਵਿਚ ਹੱਥ ਤੇ ਹੱਥ ਰੱਖ ਕੇ ਬੈਠੇ ਰਹਿਣ ਵਾਲਿਆਂ ਦਾ ਕੋਈ ਥਾਂ ਨਹੀਂ। ਕੰਮ ਹੀ ਸਾਡੀ ਪੂਜਾ ਹੈ ਅਤੇ ਸਭ ਨੂੰ ਆਪਣੇ ਹੱਥਾਂ ਨਾਲ ਕੰਮ ਕਰਨਾ ਸਿਖਣਾ ਚਾਹੀਦਾ ਹੈ।

ਸਾਡਾ ਜੀਵਨ ਪੱਧਰ ਬਹੁਤ ਨੀਵਾਂ ਹੈ। ਆਮ ਤੌਰ ਤੇ ਪਿੰਡਾਂ ਵਿਚ ਅਤੇ ਕਾਰਖਾਨਿਆਂ ਨਾਲ ਲੱਗੀਆਂ ਹੋਈਆਂ ਬਸਤੀਆਂ (Industrial Colonies) ਵਿਚ ਨਾਲੀਆਂ ਤੇ ਸੜਕਾਂ ਬਣਾਨ ਤੇ ਸਾਫ਼ ਕਰਨ, ਰੱਖਣ, ਸਕੂਲ ਬਣਾਨ, ਤਲਾਬ ਅਤੇ ਖੂਹ ਖੋਦਣ ਆਦਿਕ ਵਿਚ ਹੁਣ ਅਸੀਂ ਬਹੁਤ ਵੱਡੀ ਮੰਜ਼ਲ ਤੈਹ ਕਰਨੀ ਹੈ। ਇਸ ਮੈਦਾਨ ਵਿਚ ਵਿਦਿਆਰਥੀਆਂ ਅਤੇ ਗ੍ਰਾਮ ਸੇਵਕਾਂ ਦੇ ਕੈਂਪਾਂ ਦੀ ਵੈਵਸਥਾ ਕਰਨੀ ਹੀ ਅਤੇ ਬਹੁਤ ਵੱਡੇ ਪੈਮਾਨੇ ਤੇ ਪਰ ਇਸ ਵੱਡੇ ਕੰਮ ਦੇ ਲਈ ਇਹ ਵੀ ਜ਼ਰੂਰੀ ਹੈ ਕਿ ਹੱਥ ਦੇ ਕੰਮ ਲਈ ਮਨੋਬਿਰਤੀ ਅਰੋਗ ਹੋਵੇ। ਅਜਿਹੀ ਮਨੋਬਿਰਤੀ ਬੜੀ ਜ਼ਰੂਰੀ ਹੈ ਪਰ ਉਹ ਬਣੇ ਕਿਵੇਂ? ਬੇਸਿਕ ਸਿਖਿਆ ਵਿਚ ਹੱਥ ਦਾ ਕੰਮ ਆਦਰ ਯੋਗ ਤੇ ਸ਼ਾਨਦਾਰ ਹੈ। ਅਸਲ ਵਿਚ ਹੱਥ ਦੇ ਕੰਮ ਨਾਲ ਅਸੀਂ ਜੋ ਸੇਵਾ ਅਤੇ ਹਿੱਤ ਰਾਸ਼ਟਰ ਤੇ ਦੇਸ ਦਾ ਕਰ ਸਕਦੇ ਹਾਂ, ਉਹ ਸਰਬ ਸ੍ਰੇਸ਼ਟ ਹੈ ਕਿਉਂਕਿ ਉਸ ਤੇ ਸਾਡੇ ਵਿਅਕਤੀਤਵ ਦੀ ਛਾਪ ਰਹਿੰਦੀ ਹੈ ਅਤੇ ਉਹ ਇਕ ਨਿੱਜੀ ਜਤਨ ਹੁੰਦਾ ਹੈ। ਸ਼ਿਲਪਕਾਰੀ ਦਾ ਥਾਂ ਅਤੇ ਮਹਾਨਤਾ ਉਹੀ ਕਰ ਦਿਤੀ ਗਈ ਹੈ। ਉਹ ਪੜ੍ਹਨ ਪੜ੍ਹਾਨ ਦਾ ਅਧਿਆਪਕ ਹੈ ਅਤੇ ਨੌਜੁਆਨ ਉਸ ਨੂੰ ਪੜ੍ਹਨ ਲਿਖਣ ਨਾਲੋਂ ਅਧਿਕ ਜ਼ਰੂਰੀ ਤੇ ਕੀਮਤੀ ਸਮਝਣ ਲੱਗਦੇ ਹਨ, ਭਾਵੇਂ ਸਦੀਆਂ ਵਿਚ ਪੜ੍ਹਨ ਲਿਖਣ ਹੀ ਨੂੰ ਗੌਰਵ ਮਿਲਦਾ ਰਿਹਾ ਹੈ।

ਸਾਡਾ ਪੂਰਾ ਜੁਗ ਜੰਤਰ ਦਾ ਜੁਗ ਦਸਿਆ ਜਾਂਦਾ ਹੈ ਜਿਸ ਵਿਚ ਸਾਡੀਆਂ ਸਭ ਲੋੜਾਂ ਕਾਰਖ਼ਾਨੇ ਪੂਰੀਆਂ ਕਰਦੇ ਹਨ। ਚੂੰਕਿ ਉਪਜ ਬਹੁਤ ਵੱਡੇ ਪੈਮਾਨੇ ਤੇ ਹੁੰਦੀ ਹੈ। ਇਸ ਲਈ ਜੀਵਨ ਦੇ ਸੁਖ ਆਰਾਮ ਦੀ ਸਾਮਗਰੀ ਸੁਖੀ ਲੋਕਾਂ ਦੇ ਵੱਸ ਦੀ ਗੱਲ ਹੋ ਗਈ ਹੈ, ਪਰ ਮਸ਼ੀਨ ਦੇ ਜੁਗ ਵਿਚ ਹੱਥ ਦੇ ਕੰਮ ਦੀ ਲੋੜ ਅਤੇ

ਕੀਮਤ ਹੋਰ ਭੀ ਵੱਧ ਗਈ ਹੈ। ਕੰਮ ਕਰਨ ਵਾਲੇ ਹਰ ਰੋਜ਼ ਇਕ ਹੀ ਤਰ੍ਹਾਂ ਦਾ ਕੰਮ ਕਰਦੇ ਚਲੇ ਜਾਂਦੇ ਹਨ। ਉਹੀ ਕੰਮ ਹਰ ਹਫਤੇ ਤੇ ਹਰ ਮਹੀਨੇ ਇਸ ਤਰ੍ਹਾਂ ਦਾ ਨਿੱਤ ਕਰਮ ਮਨੁਖ ਦੀਆਂ ਕੋਮਲ ਭਾਵਨਾਵਾਂ ਦਾ ਘਾਤਕ ਹੈ ਅਤੇ ਉਸ ਵਿਚ ਬੇ-ਰਸੀ, ਊਬ (ਉਕਤਾਉਣਾ) ਅਤੇ ਉਦਾਸੀ ਵਧਦੀ ਹੈ। ਮਨੁਖ ਦੀਆਂ ਉਸਾਰੂ ਪ੍ਰੇਰਨਾਵਾਂ ਨੂੰ ਵਿਕਾਸ ਪਾਣ ਦਾ ਮੌਕਾ ਨਹੀਂ ਮਿਲਦਾ ਅਤੇ ਹੱਥ ਨਾਲ ਕੁਝ ਕੰਮ ਕਰਨਾ ਜ਼ਰੂਰੀ ਹੋ ਜਾਂਦਾ ਹੈ, ਜਿਸ ਤੋਂ ਮਸ਼ੀਨੀ ਨਿੱਤ ਕਰਮ ਦੀ ਬੇ-ਰਸੀ ਦੂਰ ਹੋਵੇ ਅਤੇ ਸਾਡੀ ਕੁਝ ਕਰਨ, ਬਣਾਨ ਅਤੇ ਰਚਨ ਦੀਆਂ ਪ੍ਰੇਰਨਾਵਾਂ ਕੰਮ ਕਰ ਸਕਣ। ਬੇਸਿਕ ਸਿਖਿਆ ਸਾਨੂੰ ਸਿਲਪ ਕਾਰਜ ਸਿਖਾਂਦੀ ਹੈ, ਜਿਸ ਤੋਂ ਅਸੀਂ ਆਪਣੀ ਰੁਚੀ ਦੇ ਅਨੁਸਾਰ ਛੋਟੀਆਂ ਮੋਟੀਆਂ ਚੀਜ਼ਾਂ ਤਿਆਰ ਕਰ ਸਕੀਏ ਅਤੇ ਰਹਿਣ ਦੀ ਥਾਂ ਨੂੰ ਸਜਾ ਸਕੀਏ। ਸਾਡੇ ਅੰਦਰ ਕਈ ਤਰ੍ਹਾਂ ਦੇ ਸ਼ੌਕ ਪੈਦਾ ਹੋ ਸਕਦੇ ਹਨ। ਜਿਸ ਤੋਂ ਸਾਡਾ ਖਾਲੀ ਸਮਾਂ ਖੁਸ਼ੀ ਨਾਲ ਨਿਕਲ ਜਾਵੇ। ਜਿਸ ਕੰਮ ਤੋਂ ਮਨ ਪਰਚੇ ਅਤੇ ਲਾਭ ਭੀ ਹੋਵੇ ਉਹ ਕਦੀ ਭੀ ਘ੍ਰਿਣਾ ਦੀ ਨਜ਼ਰ ਨਾਲ ਨਹੀਂ ਡਿੱਠਾ ਜਾਂਦਾ।

———

( 9 )

## ਬੁਨਿਆਦੀ ਸਿਖਿਆ ਵਿਚ ਅਧਿਆਪਕ ਅਤੇ ਵਿਦਿਆਰਥੀ ਦੋਵੇਂ ਸਰਵਉਦੇ (Community Development) ਅਤੇ ਸਮਾਜਿਕ ਉਨਤੀ (Social Progress) ਲਈ ਜੁਟੇ ਰਹਿੰਦੇ ਹਨ ।

ਵਰਤਮਾਨ ਪ੍ਰਣਾਲੀ ਦੇ ਅਧੀਨ ਸਕੂਲ ਅਤੇ ਸਮਾਜ ਅੱਡ ਅੱਡ ਕੰਮ ਕਰਦੇ ਹਨ । ਸਕੂਲ ਦਾ ਕੰਮ ਕੇਵਲ ਕਿਤਾਬੀ ਪੜ੍ਹਨ ਪੜ੍ਹਾਨ ਤਕ ਸੀਮਤ ਰਹਿੰਦਾ ਹੈ ਅਤੇ ਅਧਿਆਪਕ ਦੇ ਸਿਰ ਤੇ ਪੂਰੀ ਜ਼ਿਮੇਵਾਰੀ ਹੈ ਕਿ ਉਹ ਆਪਣੀ ਸੁਰਖਿਆ ਵਿਚ ਆਏ ਬਚਿਆਂ ਨੂੰ ਕਿਤਾਬੀ ਗਿਆਨ ਦੇਵੇ । ਸਕੂਲ ਇਕ ਸੰਸਥਾ ਹੈ ਜਿਸ ਦਾ ਰਾਹ, ਸਮਾਜ ਤੋਂ ਬਿਲਕੁਲ ਅੱਡ ਹੈ ਅਤੇ ਜਿਸ ਦੇ ਕਾਰਜ ਕ੍ਰਮ ਨੂੰ ਸਥਾਨਕ ਸਮਾਜ ਦੀਆਂ ਲੋੜਾਂ ਅਨੁਸ਼ਾਰ ਅਪਣਾਉਣ ਦਾ ਕੋਈ ਮਹੱਤਵ ਨਹੀ, ਸਮਝਿਆ ਜਾਂਦਾ । ਸਕੂਲ ਸਮਾਜਕ ਕੰਮਾਂ ਬਾਰੇ ਕੋਈ ਜ਼ਿਮੇਵਾਰੀ ਨਹੀਂ ਚੁਕਦਾ ਨਾ ਹੀ ਉਹ ਸਮਾਜ ਸੇਵਾ ਜਾਂ ਵਿਕਾਸ ਦੇ ਕੰਮਾਂ ਲਈ ਕੋਈ ਜਤਨ ਕਰਦਾ ਰਿਹਾ ਹੈ । ਪਰ ਬੁਨਿਆਦੀ ਸਕੂਲਾਂ ਵਿਚ ਪੜ੍ਹਾਉਣ ਦਾ ਉਦੇਸ਼ ਨਿਰਾ ਪੜ੍ਹਨ ਪੜ੍ਹਾਉਣ ਦੇ ਵਿਸ਼ੇ (Subject matter) ਤੋਂ ਹਟ ਕੇ ਬੱਚੇ ਦੀਆਂ ਲੋੜਾਂ ਪੂਰੀਆਂ ਕਰਨ ਵੱਲ ਲਗ ਗਿਆ ਹੈ ਅਤੇ ਇਹ ਉਤਨਾ ਚਿਰ ਸੰਭਵ ਨਹੀਂ ਹੋ ਸਕਦਾ ਜਦੋਂ ਤਕ ਕਿ ਬਾਲਕ ਦੇ ਵਾਤਵਰਨ ਨੂੰ ਭਲੀ ਪ੍ਰਕਾਰ ਨਾ ਸਮਝ ਲਿਆ ਜਾਵੇ । ਬੱਚੇ ਦਾ ਮੁਖ ਵਾਤਾਵਰਨ ਸਮਾਜ ਘੜਦਾ ਹੈ । ਬੇਸ਼ਿਕ ਸਕੂਲ ਦੇ ਅਧਿਆਪਕ ਲਈ ਇਸ ਸਮਾਜਕ ਵਾਤਾਵਰਨ ਦੀਆਂ ਵਿਦਿਅਕ ਸਮਸਿਆਵਾਂ ਅਧਿਅਨ ਕਰਨ ਦੀ ਮੁਖ ਲੋੜ ਹੈ, ਜਿਵੇਂ ਬੱਚੇ ਦੀਆਂ ਭੌਤਿਕ ਤੇ ਮਨੋ ਵਿਗਆਨਕ ਵਿਸ਼ੇਸ਼ਤਾਈਆਂ । ਇਕ ਵਿਅਕਤਕ ਸਮਾਜ ਨੂੰ ਸਮਝਣਾ ਏਨਾ ਕੁ ਮਹਤਵ ਸ਼ਾਲੀ ਹੈ ਜਿਨਾਂ ਕੁ ਇਕ ਇਕੱਲੇ ਬਾਲਕ ਨੂੰ ਸਮਝਣਾ ।

ਇਸ ਤੋਂ ਛੁਟ ਬੁਨਿਆਦੀ ਸਿਖਿਆ ਦਾ ਉਦੇਸ਼ ਇਕ ਨਵਾਂ ਸਮਾਜਿਕ ਨਿਜ਼ਾਮ (Social order) ਕਾਇਮ ਕਰਨਾ ਹੈ, ਜਿਹਾ ਕਿ ਮਹਾਤਮਾ ਗਾਂਧੀ ਜੀ

ਦੇ ਮਨ ਵਿਚ ਆਇਆ ਸੀ। ਨੌਜੁਆਨਾਂ ਦੇ ਅੰਦਰ ਨਾਗਰਿਕਾਂ ਤੇ ਸਮਾਜਿਕ ਭਾਵਨਾਂ (Civic and Social Sense) ਪ੍ਰਜਾ ਤੰਤਰ ਸਪਿਰਟ; ਜੀਓ ਤੇ ਜੀਊਣ ਦਿਓ ਦਾ ਵਿਚਾਰ, ਹੋਣਾ ਚਾਹੀਦਾ ਹੈ। ਜਿਸ ਸਮਾਜ ਵਿਚ ਉਹ ਰਹਿੰਦੇ ਹਨ ਉਸਦੇ ਢਾਂਚੇ, ਕ੍ਰਿਆਵਾਂ, ਤੇ ਆਮ ਰਵੱਈਏ ਨੂੰ ਜਾਣਨ। ਉਨ੍ਹਾਂ ਨੂੰ ਰਾਸ਼ਟ੍ਰ, ਜਾਤੀ ਅਤੇ ਸੰਸਾਰ ਨਾਲ ਪਰਸਪਰ ਸੰਬੰਧਾਂ ਦਾ ਗਿਆਨ ਹੋਣਾ ਵੀ ਜ਼ਰੂਰੀ ਹੈ। ਪਰ ਸਕੂਲ ਦਾ ਕੰਮ ਕੇਵਲ ਸਮਾਜਿਕ ਸੁਝਾਓ ਮੁਹੀਆ ਕਰਨਾ ਹੀ ਨਹੀਂ। ਸਗੋਂ ਸਮਾਜਿਕ ਉੱਨਤੀ ਤੇ ਸਰਵਉਦੈ ਲਈ ਪੂਰਾ ੨ ਜਤਨ ਕਰਨਾ ਹੈ, ਜਿਸ ਨਾਲ ਵਿਧਾਨ ਦੇ ਉਦੇਸ਼ ਅਤੇ ਮੰਗਾਂ ਪੂਰੀਆਂ ਹੋ ਸਕੱਣ ਉਨ੍ਹਾਂ ਵਿੱਚੋਂ ਇਕ ਉਦੇਸ਼ ਤਾਂ ਇਹ ਹੈ ਕਿ ਇਹੋ ਜਿਹਾ ਸਮਾਜਿਕ ਨਜ਼ਾਮ (Social Order) ਕਾਇਮ ਕੀਤਾ ਜਾਵੇ। ਜਿਸ ਵਿਚ ਜਾਤ ਪਾਤ, ਨਸਲ, ਧਰਮ ਜਾਂ ਸੰਪਤੀ ਦਾ ਕੋਈ ਭਿੰਨ ਭੇਦ ਨਾ ਹੋਵੇ। ਦੂਜਾ ਉਦੇਸ਼ ਹੈ, ਚੌਦਾਂ ਸਾਲ ਦੀ ਉਮਰ ਦੇ ਸਾਰੇ ਬੱਚਿਆਂ ਨੂੰ ਸਰਵ ਸਾਂਝੀ, ਲਾਜ਼ਮੀ ਤੇ ਮੁਫ਼ਤ ਸਿਖਿਆ ਦਿਤੀ ਜਾਵੇ। ਆਪਣੇ ਦੇਸ ਦੀ ਵਸੋਂ ਵੱਲ ਧਿਆਨ ਮਾਰਨ ਤੋਂ ਇਹ ਇਕ ਭਾਰੀ ਕਰਤੱਵ ਜਾਪਦਾ ਹੈ ਕਿ ਸਾਡੇ ਦੇਸ ਵਿਚ ਸਾਖਸ਼ਰਤਾ ਬਹੁਤ ਘੱਟ ਮਾਤਰਾ ਵਿਚ ਹੈ ਅਤੇ ਸਾਰੇ ਬੱਚਿਆਂ ਲਈ ਸਕੂਲ ਖੋਲ੍ਹਣ ਲਈ ਪ੍ਰਬੰਧ ਤੇ ਧਨ ਬਹੁਤ ਘਟ ਹੈ।

ਜਿਸ ਕਰੋੜਾਂ ਦੀ ਵਿਅਸਕ ਆਬਾਦੀ ਉਤੇ ਪਰਜਾਤੰਤਰਵਾਦੀ ਸੰਸਥਾਵਾਂ ਦੇ ਸਫਲ ਸੰਚਾਲਨ ਅਤੇ ਪੰਜ ਵਰਸ਼ੀ ਯੋਜਨਾ ਦੀ ਸਫਲ ਸਾਧਨਾ ਦੀ ਜ਼ਿਮੇਵਾਰੀ ਹੈ। ਇਹ ਬਹੁਤ ਵੱਡੀ ਅਤੇ ਅਨਪੜ੍ਹ ਹੈ। ਸੋਸ਼ਲ ਜਾਂ ਪ੍ਰੌਢ ਸਿਖਿਆ ਵਰਤਮਾਨ ਸਮੇਂ ਦੀ ਇਕ ਬੜੀ ਭਾਰੀ ਮੰਗ ਹੈ। ਸਿਖਿਆ ਤੇ ਸਮਾਜਿਕ ਉਨਤੀ ਦੇ ਉਦੇਸ਼ ਨੂੰ ਮੁਖ ਰੱਖ ਕੇ ਬੇਸਿਕ ਸਕੂਲਾਂ ਨੂੰ ਸਮਾਜ ਦੇ ਨਾਲ ਨਵੇਂ ਅਤੇ ਨੇੜੇ ਦੇ ਸੰਬੰਧ ਪੈਦਾ ਕਰਨੇ ਹੋਣਗੇ। ਉਸ ਨੂੰ ਵਿਚਾਰਨਾ ਹੋਵੇਗਾ ਕਿ ਸਕੂਲ ਜਾਣ ਦੀ ਉਮਰ ਦੇ ਕਿੰਨੇ ਬੱਚੇ ਅਜੇ ਸਕੂਲ ਨਹੀਂ ਆ ਰਹੇ ਹਨ। ਉਸ ਨੂੰ ਲੋਕਾਂ ਨੂੰ ਸਿਖਿਆ ਦਾ ਮਹੱਤਵ ਤੇ ਮੁਲ ਦੱਸਣਾ ਤੇ ਸਮਝਾਉਣਾ ਹੋਵੇਗਾ। ਬੱਚਿਆਂ ਦੀ ਬਹੁ-ਸੰਖਿਆ ਲਈ ਪ੍ਰਬੰਧ ਕਰਨਾ ਹੋਵੇਗਾ, ਆਪਣੇ ਕਾਰਜ ਕ੍ਰਮ ਨੂੰ ਏਨਾ ਕੁ ਵਧਾਉਣਾ ਹੋਵੇਗਾ ਕਿ ਪ੍ਰੌਢ ਵਸੋਂ ਦੀ ਸਿਖਿਆ ਭੀ ਉਸ ਦੇ ਅੰਦਰ ਹੋ ਸਕੇ। ਲਾਜ਼ਮੀ ਸਿਖਿਆ ਨਾਲ ਸੰਬੰਧ ਰੱਖਣ ਵਾਲੇ ਕਾਨੂੰਨ ਬਣਨ ਵਿਚ ਅਜੇ ਬਹੁਤ ਸਾਰਾ ਸਮਾਂ ਲਗੇਗਾ ਤੇ ਜਦੋਂ ਤਕ ਉਹ ਨਹੀਂ

ਬਣੇ ਤਦ ਤਕ ਸਕੂਲ ਵਿਚ ਮਨ-ਪਰਚਾਵੇ, ਸੰਗੀਤ ਦਾ ਪ੍ਰੋਗਰਾਮ, ਡਰਾਮੇ ਤੇ ਸਪੋਰਟਸ ਦਾ ਕਾਰਜ ਕ੍ਰਮ ਸੰਗਠਿਤ ਕੀਤਾ ਜਾਵੇਗਾ। ਇਨ੍ਹਾਂ ਦਾ ਉਦੇਸ਼ ਨਿਰਾ ਇਹ ਨਹੀਂ ਹੋਵੇਗਾ ਕਿ ਸਕੂਲ ਵਿਚ ਬਹੁਤੇ ਲੜਕੇ ਲਿਆਂਦੇ ਜਾਣ। ਸਗੋਂ ਜਨਤਕ ਹਮਦਰਦੀ ਹਾਸਲ ਕਰ ਕੇ ਮਨ ਪਰਚਾਵੇ ਤੇ ਮਨੋਰੰਜਨ ਦਾ ਪੱਧਰ ਉਚਾ ਉਠਾਇਆ ਜਾਵੇ ਜਿਸ ਤੋਂ ਪੇਂਡੂ ਜੀਵਨ ਦੀ ਉਚਾਟ (ਉਦਾਸੀ), ਘੋਰਸੀ ਤੇ Ennlli (ਨਿਠੱਲਾ ਪਨ) ਨਾਲ ਘੋਲ ਕੀਤਾ ਜਾ ਸਕੇ। ਬੱਚਿਆਂ ਦੇ ਦੱਲ ਪਿੰਡਾਂ ਵਿਚ ਜਾ ਕੇ ਲੋਕਾਂ ਨੂੰ ਸਫ਼ਾਈ ਦਾ ਸੁਧਾਰ ਅਤੇ ਉਚੇਰੀ ਨਾਗਰਿਕ ਭਾਵਨਾ ਲਈ ਸਿਖਿਅਤ ਕਰਨ। ਸਕੂਲ ਸਚੇ ਸਮਾਜਿਕ ਕੇਂਦਰ ਦੇ ਰੂਪ ਵਿਚ ਕੰਮ ਕਰਨ, ਸਾਰੀਆਂ ਸਮਾਜਿਕ, ਵਿਦਿਅਕ ਤੇ ਮਨੋਰੰਜਕ ਕ੍ਰਿਆਵਾਂ ਸਕੂਲ ਵਿਚ ਉਸ ਦੇ ਸਟਾਫ਼ ਦੁਆਰਾ ਹੀ ਚਲਾਈਆਂ ਜਾਣ। ਸਕੂਲ ਵਿਚ ਲੋਕਾਂ ਲਈ ਰੀਡਿੰਗ ਰੂਮ ਲਾਇਬ੍ਰੇਰੀਆਂ ਹੋਣ, ਉਹੀ ਪੰਚਾਇਤ ਘਰ ਹੋਣ ਤੇ ਉਥੇ ਹੀ ਪਿੰਡ ਦੇ ਲੋਕ ਪਰ੍ਹੇ ਲਗਾਣ। ਭਾਰਤ ਨੂੰ ਵਿਆਪਕ, ਲਾਜ਼ਮੀ ਅਤੇ ਮੁਫ਼ਤ ਵਿਦਿਆ ਲਈ ਬੜੇ ਚੋਖੇ ਚਿਰ ਤਕ ਖ਼ਜ਼ਾਨੇ ਵਿਚੋਂ ਧਨ ਲਗਾਣਾ ਪਵੇਗਾ ਅਤੇ ਇਸ ਵਿਦਿਅਕ ਵਾਧੇ ਲਈ ਚਿਰਕਾਲ ਤਕ ਜਨਤਾ ਦੇ ਸਹਿਯੋਗ ਤੇ ਨਿਰਭਰ ਰਹਿਣਾ ਪਵੇਗਾ। ਸਮਾਜ ਦੀ ਖੁਸ਼ਹਾਲੀ ਤੇ ਬਦਹਾਲੀ ਦਾ ਸਕੂਲ - ਪ੍ਰਭਾਵ ਪਵੇਗਾ। ਇਸੇ ਤਰ੍ਹਾਂ ਸਮਾਜ ਦੇ ਕੁਝ ਖਾਸ aspect ਜਿਹਾ ਕਿ ਸਫ਼ਾਈ (Sanitation), ਨਿਰਧਨਤਾ, ਸਮਾਜਿਕ ਪਛਾੜ (Backwardness) ਅਤੇ ਸਮਾਜਿਕ ਬੁਰਾਈਆਂ, ਗਫ਼ਲਤਾਂ ਅਤੇ ਨਿਰਖਰਤਾ ਆਦਿਕ ਸਕੂਲ ਦੇ ਕਾਰਜ ਕ੍ਰਮ ਅਤੇ ਉਦੇਸ਼ਾਂ ਤੇ ਪ੍ਰਭਾਵ ਪਾਉਣਗੇ।

ਬੇਸਿਕ ਵਿਦਿਆ ਸ਼ਿਲਪ ਕਾਰਜ (Craft Work) ਤੇ ਕੇਂਦ੍ਰਿਤ ਹੈ ਅਤੇ ਜਿਹਾ ਕਿ ਉਪਰ ਜ਼ੋਰ ਦਿਤਾ ਗਿਆ ਹੈ ਕਿ ਭਿੰਨ ਭਿੰਨ ਪਰਕਾਰ ਦੇ ਸ਼ਿਲਪਾਂ ਨੂੰ ਮਾਧਿਅਮ ਬਣਾ ਕੇ ਮਨੁਖ ਨੇ ਪ੍ਰਕ੍ਰਿਤੀ ਤੇ ਕੰਟਰੋਲ ਪ੍ਰਾਪਤ ਕੀਤਾ ਹੈ, ਤੇ ਵਰਤਮਾਨ ਜਗਤ ਬਣਾਇਆ ਹੈ। ਸ਼ਿਲਪ ਹੀ ਸਾਡੇ ਪਾਠ ਕ੍ਰਮ (Curriculum) ਦਾ ਨਿਰਣਾ ਕਰੇਗਾ ਅਤੇ ਬੁਨਿਆਦੀ ਸ਼ਿਲਪਾਂ ਦਾ ਨਿਰਨਾ ਸਮਾਜਿਕ ਜੀਵਨ ਦੇ ਹਵਾਲੇ (Refrence) ਨਾਲ ਕੀਤਾ ਜਾ ਸਕੇਗਾ। ਜਿਸ ਵਿਚ ਦੇਖਣਾ ਪਵੇਗਾ ਕਿ ਕਿਹੜਾ ਕੱਚਾ ਮਾਲ ਸਥਾਨਕ ਤੋਰ ਤੇ ਮਿਲ ਸਕਦਾ ਹੈ, ਕਿਸ ਤਰ੍ਹਾਂ ਦੇ ਸਥਾਨਕ ਕਾਰੀਗਰ ਮਿਲ ਸਕਦੇ ਹਨ ਤੇ ਕਿਥੇ ਜਿਹੇ ਮਾਲ ਦੀ ਸਥਾਨਕ ਮੰਗ ਹੈ। ਇਸ ਤਰ੍ਹਾਂ ਕੁਦਰਤੀ

ਤੌਰ ਤੇ ਸਿਲਪ ਕਾਰਜ ਸਕੂਲ ਜੀਵਨ ਤੋਂ ਬਾਹਰ ਜਾ ਕੇ ਉਨ੍ਹਾਂ ਖੇਤਰਾਂ ਤੇ ਹਾਲਾਤ ਤਕ ਮਾਰ ਕਰੇ ਜਿਥੇ ਕਿ ਸ਼ਿਲਪ ਦੀ ਡਾਢੀ ਲੋੜ ਹੋਵੇ।

ਬੇਸਿਕ ਸਕੂਲ ਸਮਾਜਿਕ ਜੀਵਨ ਤੇ ਕੰਮ ਵਿਚ ਮਹਤਵ ਸ਼ਾਲੀ ਥਾਂ ਬਣਾ ਲੈਣਗੇ। ਇਹ ਇਕ ਅਜਿਹੀ ਸੰਸਥਾ ਹੈ ਜਿਥੇ ਅਨੇਕਾਂ ਹਿਤ ਮੇਲ ਖਾਣਗੇ ਤੇ ਕਿਵੇਂ ਲੀਡਰਸ਼ਿਪ ਦੀ ਟ੍ਰੇਨਿੰਗ ਲਈ ਅਪੂਰਵ ਅਵਸਰ ਪ੍ਰਾਪਤ ਹੋਵੇਗਾ। ਪ੍ਰਜਾ ਤੰਤਰਕ ਰਹਿਣ ਸਹਿਣ ਲਈ ਨੇਤਰਤਵ (ਲੀਡਰ ਸ਼ਿਪ) ਦਾ ਵਿਕਾਸ ਅਤੀ ਅਵਸ਼ਕ ਹੈ। ਪਰ ਇਹ ਵਿਕਾਸ ਧੀਰੇ ਧੀਰੇ ਹੀ ਹੋ ਸਕਦਾ ਹੈ ਤੇ ਇਹੋ ਜਿਹੇ ਸਮੂਹਿਕ ਅਨੁਭਵਾਂ ਨਾਲ ਸੰਭਵ ਹੋ ਸਕਦਾ ਹੈ ਜਿਥੇ ਬਹੁਤ ਸਾਰੇ ਵਿਅਕਤੀ ਪਰਸਪਰ ਸਹਿਯੋਗ ਨਾਲ ਲੀਡਰ-ਸ਼ਿਪ ਦਾ ਭਾਰ ਸੰਭਾਲ ਲੈਣ। ਬੇਸਿਕ ਸਕੂਲਾਂ ਵਿਚੋ ਅਜਿਹੇ ਸਾਮੂਹਿਕ ਅਨੁਭਵਾਂ ਲਈ ਉਪਰ ਲਿਖੀਆਂ ਕਈ ਪ੍ਰਕਾਰ ਦੀਆਂ ਸਹੂਲਤਾਂ ਮਿਲ ਸਕਣਗੀਆਂ।

ਸਕੂਲਾਂ ਅਤੇ ਸਮਾਜਿਕ ਕ੍ਰਿਆਵਾਂ ਵਿਚ ਦੋ ਤਰ੍ਹਾਂ ਨਾਲ ਮੇਲ ਜੋਲ ਪੈਦਾ ਕੀਤਾ ਜਾ ਸਕਦਾ ਹੈ। ਪਹਿਲਾ ਤਰੀਕਾ ਤਾਂ ਇਹ ਹੈ ਕਿ ਸਕੂਲ ਪ੍ਰੋਗਰਾਮ ਸਥਾਨਕ ਲੋਕਾਂ ਨੂੰ ਰੁਚੀ ਕਰ ਹੋਵੇ ਅਤੇ ਇਹ ਪ੍ਰਾਪਤ ਕਰਨੀ ਕੋਈ ਔਖੀ ਨਹੀਂ ਜੇ ਸਥਾਨਕ ਲੋੜਾਂ ਨੂੰ ਮੁਖ ਰਖ ਕੇ ਪ੍ਰੋਗਰਾਮ ਬਣਾਇਆ ਜਾਵੇ। ਦੂਜਾ ਤਰੀਕਾ ਇਹ ਹੈ ਕਿ ਸਕੂਲ ਸਥਾਨਕ ਸਮਾਜ ਨੂੰ ਆਪਣੇ ਪ੍ਰੋਗਰਾਮ ਤੋਂ ਸੂਚਿਤ ਰਖੇ।

ਇਹ ਦੋਵੇਂ ਗੱਲਾਂ ਨਾਲ ਨਾਲ ਚਲਣ ਤਾਂ ਚੰਗੀਆਂ ਹਨ। ਪਰ ਸਕੂਲ ਤੇ ਸਮਾਜ ਵਿਚਕਾਰ ਇਸ ਮੇਲ ਜੋਲ ਦੇ ਪ੍ਰੋਗਰਾਮ ਨੂੰ ਕਾਇਮ ਰਖਣ ਦਾ ਮੁਖ ਸਾਧਨ ਅਧਿਆਪਕ ਹੈ। ਬੇਸਿਕ ਸਕੂਲ ਦੇ ਅਧਿਆਪਕ ਦੇ ਜ਼ਿਮੇ ਵਾਧੂ ਜ਼ਿਮੇਵਾਰੀਆਂ ਹੋਣ-ਗੀਆਂ। ਸਕੂਲ ਵਾਂਗ ਅਧਿਆਪਕ ਭੀ ਸਮਾਜਕ ਜੀਵਨ ਦਾ ਇਕ ਅੰਗ ਹੋਵੇਗਾ। ਉਸ ਨੂੰ ਇਕ ਜ਼ਿਮੇਵਾਰ ਨਾਗਰਿਕ ਦੇ ਤੌਰ ਤੇ ਕਰਤੱਵ ਕਰਨਾ ਹੋਵੇਗਾ। ਆਪਣੇ ਆਪ ਨੂੰ ਸਮਾਜ ਹਿਤਾਂ ਲਈ ਪੇਸ਼ ਕਰਨਾ ਹਵੇਗਾ ਤੇ ਜੇ ਉਸ ਤੇ ਕੋਈ ਜ਼ਿਮੇਵਾਰੀਆਂ ਆ ਪੈਣ ਤਾਂ ਉਨ੍ਹਾਂ ਨੂੰ ਸੰਭਾਲਣਾ ਹੋਵੇਗਾ। ਏਸੇ ਲਈ ਇਸ ਗੱਲ ਤੇ ਜ਼ੋਰ ਦਿੱਤਾ ਜਾਂਦਾ ਹੈ ਕਿ ਬੇਸਿਕ ਸਕੂਲ ਦਾ ਅਧਿਆਪਕ ਸ਼ਰੀਰਕ ਤੌਰ ਤੇ ਮਜ਼ਬੂਤ (ਰਿਸ਼ਟ ਪੁਸ਼ਟ) ਹੋਵੇ ਤੇ ਉਸ ਵਿਚ ਉਸ ਦੇ ਨਿਜੀ ਜੀਵਨ ਬਾਰੇ (Mental Reservation) ਹੋਣ। ਉਸ ਨੂੰ ਮਿਲੇ ਜੁਲੇ ਜੀਵਨ, ਜਤਨ ਅਤੇ ਕਾਰਜ ਤੋਂ ਸੰਤੋਖ

ਪ੍ਰਾਪਤ ਹੁੰਦਾ ਹੈ, ਤੇ ਪੂਰਾ ਭਰੋਸਾ ਹੋਵੇ ਅਤੇ ਉਤਸਾਹ ਤੇ ਲਗਨ ਨਾਲ ਕੰਮ ਕਰੇ। ਇਹ ਗੱਲ ਅਕਸਰ ਕਹੀ ਜਾਂਦੀ ਹੈ ਕਿ ਇਸ ਭੌਤਿਕ ਵਾਦੀ ਜੁਗ ਵਿਚ ਨਿਰਸੁਆਰਥ ਭਾਵਨਾ ਅਤੇ ਲਗਨ ਅਸੰਭਵ ਹੈ ਅਤੇ ਇਸ ਦੀ ਆਸ ਨਹੀਂ ਰਖਣੀ ਚਾਹੀਦੀ। ਇਸ ਦਾ ਉਤਰ ਅਨੇਕਾਂ ਅਧਿਆਪਕਾਂ ਦੇ ਉਦਾਹਰਣ ਹਨ ਜਿਨ੍ਹਾਂ ਨੇ ਪੂਰੀ ਲਗਨ ਤੇ ਆਤਮ ਸਮਰਪਨ ਨਾਲ ਸਕੂਲ ਅਤੇ ਸਮਾਜ ਦੀ ਸੇਵਾ ਕੀਤੀ ਹੈ ਅਤੇ ਜਨਤਾ ਤੋਂ ਪ੍ਰਾਪਤ ਕੀਤੇ ਹੋਏ ਸਨਮਾਨ ਅਤੇ ਪ੍ਰੇਮ ਨਾਲ ਹੀ ਸੰਤੋਖ ਕੀਤਾ ਹੈ। ਬੇਸਿਕ ਸਿਖਿਆ ਵਿਦਿਆ ਦੁਆਰਾ ਸਰਵਉਦੇ ਅਤੇ ਸਮਾਜਕ ਵਿਕਾਸ ਲਈ ਬਹੁਤ ਸਾਰੀਆਂ ਸਹੂਲਤਾਂ ਪੇਸ਼ ਕਰਦੀ ਹੈ।

————

## ( 10 )

### ਬੇਸਿਕ ਸਿਖਿਆ ਸੰਸਾਰ ਦੇ ਅਮਨ ਵਿਚ ਸਹਾਇਕ ਹੈ ।

ਅਜਿਹੇ ਸੰਸਾਰ ਵਿਚ ਜਿਥੇ ਰਾਸ਼ਟ੍ਰਾਂ ਦੀ ਸ਼ਕਤੀ, ਨਾਸ਼ ਦੇ ਭਿਆਨਕ ਤੇ ਸ਼ਕਤੀ ਸਾਲੀ ਹਥਿਆਰਾਂ ਦੀ ਈਜਾਦ (Invention) ਤੇ ਵਿਕਾਸ ਤੇ ਨਿਰਭਰ ਹੋਵੇ, ਇਹ ਗੱਲ ਬਿਲਕੁਲ ਬਕਵਾਸ ਜਾਪਦੀ ਹੈ ਪਰ ਇਹ ਉਸ ਹੱਦ ਤਕ ਠੀਕ ਹੈ, ਜਿਥੋਂ ਤਕ ਰਾਸ਼ਟ੍ਰੀਯ ਤੇ ਅੰਤਰ ਰਾਸ਼ਟ੍ਰੀਯ ਨੀਤੀਆਂ ਦੀ ਸਫਲਤਾ ਵਿਅਕਤੀਆਂ ਦੇ ਮਾਨਸਿਕ ਤੇ ਨੈਤਿਕ Make up ਤੇ ਨਿਰਭਰ ਕਰਦੀ ਹੈ । ਵਰਤਮਾਨ ਸਿਖਿਆ ਪ੍ਰਣਾਲੀ ਵਿਚ ਵਿਅਕਤੀ ਗਤ ਸਫ਼ਲਤਾ (Achievements) ਤੇ ਜ਼ੋਰ ਦਿੱਤਾ ਜਾਂਦਾ ਹੈ । ਇਤਿਹਾਸ, ਗਣਿਤ ਜਾਂ ਵਿਗਿਆਨ ਦੇ ਅਧਿਅਨ ਕਰਨ ਵਿਚ ਵਿਅਕਤੀ ਗਤ ਜਤਨ, ਵਿਅਕਤੀਗਤਮਾਨ ਜਾਂ ਯਸ਼ ਚਾਹੁੰਦੇ ਹਨ, ਅਤੇ ਹਰ ਵਿਦਿਆਰਥੀ ਇਸੇ ਚਿੰਤਾ ਵਿਚ ਹੁੰਦਾ ਹੈ ਕਿ ਉਸ ਦਾ ਗੁਆਂਢੀ ਉਸ ਨਾਲੋਂ ਅਗਾਂਹ ਨਾ ਲੰਘ ਜਾਵੇ ਜਾਂ ਉਸ ਦੇ ਤਰੀਕਿਆਂ ਦੀ ਨਕਲ ਨਾ ਕਰ ਲਵੇ । ਹਰ ਸ਼ਿਲਪ ਦੇ ਕੰਮ ਵਿਚ ਪਰਸਪਰ ਸਹਾਇਤਾ ਦੀ ਹਰ ਵੇਲੇ ਲੋੜ ਹੁੰਦੀ ਹੈ, ਜੋ ਹਰ ਵੇਲੇ ਲਈ ਦਿਤੀ ਜਾਂਦੀ ਹੈ ।

ਚਾਹੇ ਉਹ ਭਿੰਨ ਭਿੰਨ ਸ਼੍ਰੇਣੀਆਂ (ਵਰਗਾਂ) ਜਾਂ ਜਾਤਾ ਵਿਚੋਂ ਹੋਣ, ਚਾਹੇ ਉਹ ਭਿੰਨ ਭਿੰਨ ਵਿਚਾਰਾਂ, ਤੇ ਰੁਚੀਆਂ ਰਖਦੇ ਹੋਣ, ਲਾਗੇ ਲਾਗੇ ਕੰਮ ਕਰਦੇ ਹੋਇਆਂ ਉਨ੍ਹਾਂ ਦੇ ਅੰਦਰ ਪਰਸਪਹ ਸਹਾਇਕ ਤੇ ਸਹਿਯੋਗੀ ਸਿਧ ਹੋਣ ਦਾ ਰਵੀਆ ਵਿਕਾਸ ਪਾਂਦਾ ਹੈ । ਕੋਉਪ੍ਰੇਟਿਵ ਮੈਨੂਅਲ ਪ੍ਰਾਜੈਕਟ (ਸਹਿਯੋਗੀ ਹੱਥ ਦੇ ਕੰਮ) ਨੂੰ ਕਰਦਿਆਂ ਹੋਇਆਂ ਅਤੇ ਪਰਸਪਰ ਸਹਾਇਤਾ ਦੀ ਭਾਵਨਾ ਤੇ ਸਹਾਨਭੂਤੀ ਨੂੰ ਮਨ ਵਿਚ ਬਿਠਾਂਦਿਆਂ ਹੋਇਆਂ ਇਸ ਗੱਲ ਦਾ ਯਕੀਨ ਹੁੰਦਾ ਹੈ ਕਿ ਇਹ ਬਚੇ ਇਕ ਆਦਰ ਸਹਿਕਾਰੀ ਸਮਾਜ ਦੀ ਨੀਂਹ ਰਖਣਗੇ ਜਿਸ ਵਿਚ ਕਿਸੇ ਤੇ ਹਮਲਾ ਕਰਨਾ, ਕਿਸੇ ਦਾ ਮੁਕਾਬਲਾ ਕਰਨਾ ਜਾਂ ਕਿਸੇ ਦੇ ਹੱਕਾਂ ਤੇ ਛਾਪਾ ਮਾਰਨਾ ਬਿਲਕੁਲ ਬੰਦ ਹੋਵੇਗਾ । ਬੇਸਿਕ ਸਿਖਿਆ, ਇਸ ਲਈ, ਇਕ ਬੜੀ ਭਾਰੀ ਚੁਪ ਚਾਪ ਸਮਾਜਿਕ ਕ੍ਰਾਂਤੀ ਲਿਆਉਣ ਵਾਲੀ ਸ਼ਕਤੀ

ਹੈ। ਅਤੇ ਜਦੋਂ ਮਹਾਤਮਾ ਗਾਂਧੀ ਜੀ ਨੇ ਕਿਹਾ ਸੀ ਕਿ ਸਾਰੀ ਸਕੀਮ ਸੱਚ, ਅਦਮ ਤਸ਼ੱਦਦ (Non Co-operation) ਅਤੇ ਅਹਿੰਸਾ ਤੇ ਆਧਾਰਿਤ ਹੈ ਤਾਂ ਉਨ੍ਹਾਂ ਦਾ ਭਾਵ ਸਚੀ ਸਿਖਿਆ ਤੋਂ ਸੀ ਜਿਸ ਵਿਚ ਤਸ਼ੱਦਦ ਦੀ ਬੁਨਿਆਦੀ ਤੋਰ ਤੇ ਵਿਰੋਧਤਾ ਕੀਤੀ ਗਈ ਸੀ। ਅਥਵਾ ਉਹ ਇਸ ਸਿਖਿਆ ਦੁਆਰਾ ਲੋਕਾਂ ਦੇ ਮਨ ਅਤੇ ਆਚਰਨ ਇਸ ਤਰ੍ਹਾਂ ਢਾਲ ਕੇ ਸੰਭਵ ਬਣਾਨਾ ਚਾਹੁੰਦੇ ਸਨ ਕਿ ਉਹ ਤਸ਼ੱਦਦ ਅਤੇ ਜੰਗ ਤੋਂ ਘ੍ਰਿਣਾ ਕਰਨ ਲੱਗ ਪੈਣਾ ਤੇ ਜਦੋਂ ਕੋਈ ਲੁਟ ਖਸੁੱਟ, ਹੱਕ ਮਾਰੀ, ਅਸਵਸਥ ਤੁਲਨਾ ਤੇ ਬਿਅਰਥ (ਘ੍ਰਿਣਾ) ਹੀ ਨਾ ਹੋਵੇਗੀ ਤੇ ਜੰਗ ਅਸੰਭਵ ਹੋਵੇਗੀ। ਆਧੁਨਿਕ ਜੰਗਾਂ ਦਾ ਅਰੰਭ ਤੇ ਅੰਤ ਲੁਟ ਖੁਸਟ ਤੋਂ ਹੁੰਦਾ ਹੈ। ਜੇ ਅਸੀਂ ਇਨ੍ਹਾਂ ਜੰਗਾਂ ਨੂੰ ਬੰਦ ਕਰਨਾ ਚਾਹੁੰਦੇ ਹਾਂ ਤਾਂ ਉਨ੍ਹਾਂ ਦਾ ਇਕੋ ਹੀ ਤਰੀਕਾ ਹੈ ਆਪਣੀ ਸਿਖਿਆ ਦਾ ਸੁਧਾਰ ਜੋ ਕਿ ਨਿੱਕੇ ਬਚਿਆਂ ਵਿਚ ਤੁਲਨਾ ਤੇ ਲੁਟ ਖੁਸ਼ਟ ਦੀ ਥਾਂ ਸਹਿਯੋਗ ਤੇ ਭਰਾ ਪਨ ਦਾ ਵਿਕਾਸ ਕਰੇਗੀ। ਕਿਉਂਕਿ ਏਸਿਕ ਸਿਖਿਆ ਅਜਿਹੀਆਂ ਰੁਝਾਓ ਰੁਚੀਆਂ ਤੇ ਭਾਵਨਾਂਵਾਂ ਦਾ ਵਿਕਾਸ ਕਰਦੀ ਹੈ, ਜਿਨ੍ਹਾਂ ਦੁਆਰਾ ਵਿਸ਼ਵ ਸ਼ਾਂਤੀ ਕਾਇਮ ਰਹਿ ਸਕੇ ਇਸੇ ਲਈ ਇਹ ਦੁਨੀਆਂ ਦੇ ਅਮਨ ਦੀ ਸਹਾਇਕ ਸ਼ਕਤੀ ਹੈ।

———

## ( 11 )

ਬੇਸਿਕ ਸਿਖਿਆ ਲਗਪਗ ਪਿਛਲੇ ਪੰਦਰਾਂ ਸਾਲਾਂ ਤੋਂ ਤਜਰਬੇ ਦੀ ਕਸਵਟੀ ਹੇਠ ਆ ਰਹੀ ਹੈ ਤੇ ਪੜ੍ਹਨ ਵਾਲੇ ਸੁਭਾਵਕ ਤੋਰ ਤੇ ਏਸ ਗੱਲ ਦੀ ਜਾਣਨ ਦੀ ਆਸ ਰਖਦੇ ਹਨ ਕਿ ਆਖਰ ਇਸਦਾ ਸਿੱਟਾ ਕਿਨਾਂ ਕੁ ਕੀਮਤੀ ਨਿਕਲਿਆ ਹੈ ਇਹ ਤਦ ਹੀ ਸਪਸ਼ਟ ਕੀਤਾ ਜਾ ਸਕਦਾ ਹੈ ਜੇ ਇਸਦੇ ਮੂਲ ਉਦੇਸ਼ ਮੂਹਰੇ ਰਖੇ ਜਾਣਾ ਮਹਾਤਮਾਂ ਗਾਂਧੀ ਤੇ ਕੁਝ ਪ੍ਰਸਿਧ ਸਿਖਿਆ ਸ਼ਾਸ਼ਤਰੀ ਜੋ ਉਸਦੇ ਨਾਲ ਮਿਲ ਕੇ ਬੈਠੇ, ਜਿਨ੍ਹਾਂ ਨੇ ਇਹ ਦਾਵਾ ਕੀਤਾ ਕਿ ਬੇਸਿਕ ਸਿਖਿਆ ਦੋ ਚੀਜਾਂ ਕਰੇਗੀ।

1. ਇਹ ਸਿਖਿਆ ਦੇ ਸਤਰ ਨੂੰ ਉਚਾ ਕਰੇਗੀ।

2. ਇਹ ਮੁਢਲੀ ਸਿਖਿਆ ਦੀਆਂ ਆਰਥਿਕ ਸਮਸਿਆ ਨੂੰ ਹਲ ਕਰਨ ਵਿਚ ਸ੍ਰੇ ਸਹਾਇਕ ਸਿਧ ਹੋਵੇਗੀ। ਆਓ ਜਰਾ ਦੇਖੀਏ ਕਿ ਇਹ ਦੋਵੇਂ ਗੱਲਾਂ ਕਿਥੋਂ ਤਕ ਪੂਰੀਆਂ ਹੋ ਸਕੀਆਂ ਹਨ।

ਪਹਿਲੇ ਦਾਵੇ ਦੀ ਪ੍ਰੋੜ੍ਹਤਾ ਵਿਚ ਕਿਹਾ ਜਾ ਸਕਦਾ ਹੈ ਕਿ ਬੇਸਿਕ ਸਿਖਿਆ ਸਿਧਾਂਤ ਸਾਰੇ ਪਛਮੀ ਦੇਸਾਂ ਵਿਚ ਵੀ ਅਪਣਾਇਆ ਜਾ ਰਿਹਾ ਹੈ। ਕ੍ਰਿਆ ਪ੍ਰਧਾਨ (Activity centered) ਪਾਠ ਕ੍ਰਮਾਂ ਤੇ ਕਾਰਜ ਕ੍ਰਮਾਂ ਦੇ ਅਧਿਅਨ ਤੋਂ ਪਤਾ ਲੱਗਾ ਹੈ ਕਿ ਵਿਸ਼ਾ ਪ੍ਰਧਾਨ ਸਿਖਿਆ (Subject matter) ਦੀ ਥਾਂ ਕ੍ਰਿਆ ਸਿਖਿਆ ਦੇ ਜਤਨਾਂ ਨੇ ਬਹੁਤ ਸਾਰੇ ਮਹੱਤਵ ਸ਼ਾਲੀ ਸੁਧਾਰ ਕੀਤੇ ਹਨ।

1. ਇਕੱਲਾ ਇਕੱਲਾ ਬੱਚਾ ਸਿਖਿਆ ਵਿਚ ਧਿਆਨ ਦਾ ਕੇਂਦ੍ਰ ਬਣ ਗਿਆ ਹੈ।

2. ਇਹ ਵੀ ਡਿੱਠਾ ਗਿਆ ਹੈ ਕਿ ਸਿਖਿਆ ਦੇ ਕ੍ਰਿਆਤਮਕ ਹੋਣ ਕਰਕੇ, ਜਿਸ ਕੰਮ ਨੂੰ ਉਹ ਕਰਦਾ ਹੈ ਉਸ ਸੰਬੰਧੀ ਨਵਯੁਵਕ ਦੇ ਅੰਦਰ ਚਿਰ ਤਕ ਯਾਦ ਰਹਿੰਦੀ ਹੈ। ਉਨ੍ਹਾਂ ਦੀਆ ਲੋੜਾਂ ਤੇ ਉਦੇਸ਼ ਇਸ ਗੱਲ ਦਾ ਨਿਸਚਾ ਕਰਦੇ ਹਨ ਕਿ ਉਹ ਕਿਹੜੀ ਚੀਜ਼ ਯੋਗ ਤੇ ਜਾਇਜ਼ ਹੈ ਜਿਸ ਨੂੰ ਪਾਠ ਕ੍ਰਮ ਵਿਚ ਥਾਂ ਮਿਲਣੀ ਚਾਹੀਦੀ ਹੈ।

3. ਕ੍ਰਿਆ ਪ੍ਰਧਾਨ ਪਾਠ ਕ੍ਰਮ ਬੱਚੇ ਨੂੰ ਸਿਖਣ ਵਿਚ ਵਧ ਤੋਂ ਵਧ ਮਾਤਾ ਵਿਚ ਸਹੂਲਤ ਮੁਹਈਆ ਕਰਦਾ ਹੈ।

4. ਉਸ ਦਾ ਵਿਦਿਅਕ ਵਾਤਾਵਰਨ ਵਿਸ਼ਾਲ ਹੋ ਜਾਂਦਾ ਹੈ। ਕਿਉਂਕਿ ਉਨ੍ਹਾਂ ਨੂੰ ਬਹੁਤ ਸਾਰੇ ਕੱਚੇ ਮਾਲ ਦੀ ਲੋੜ ਹੁੰਦੀ ਹੈ. ਬਹੁਤ ਸਾਰੇ ਔਜ਼ਾਰਾਂ (ਹਥਿਆਰਾਂ) ਦੀ ਲੋੜ ਹੁੰਦੀ ਹੈ, ਕੰਮ ਲਈ ਬਹੁਤ ਘੰਟੇ ਚਾਹੀਦੇ ਹਨ, ਬਹੁ ਸੰਖਿਆ ਵਿਚ ਤੇ ਭਿੰਨ ੨ ਪ੍ਰਕਾਰ ਦੀਆਂ ਕਿਤਾਬਾਂ ਲੋੜੀਦੀਆਂ ਹਨ, ਅਤੇ ਇਸ ਤਰ੍ਹਾਂ ਸਕੂਲੋਂ ਬਾਹਰ ਬਹੁਤ ਦੁਨਿਆਵੀ ਲੋਕਾਂ ਤੇ ਚੀਜ਼ਾਂ ਨਾਲ ਵਾਹ ਪੈਂਦੀ ਹੈ।

ਕੋਲੰਬੀਆ ਯੂਨੀਵਰਸਿਟੀ ਦੇ ਡਬਲਯੂ ਰਾਈਟ ਸਟੋਨ ਨੇ ਪੁਰਾਣੀ ਕਿਸਮ ਦੇ ਸਕੂਲਾਂ ਅਤੇ ਕ੍ਰਿਆ ਪ੍ਰਧਾਨ ਸਕੂਲਾਂ ਦੇ ਕਾਰਜ ਰੂਪ ਦਾ ਤੁਲਨਾਤਮਕ ਅਧਿਅਨ ਕੀਤਾ ਹੈ। ਜਿਹੜੀਆਂ ਜਮਾਤਾਂ ਇਸ ਕੰਮ ਲਈ ਚੁਣੀਆਂ ਗਈਆਂ ਸਨ ਉਨ੍ਹਾਂ ਵਿਚ ਅਧਿਆਪਕ ਤੇ ਸ਼ਾਗਿਰਦਾਂ ਦਾ ਬੌਸਿਕ ਸਤਰ ਬਰਾਬਰ ਸਨ। ਕੁਝ ਜਮਾਤਾਂ ਵਿਚ ਪੜ੍ਹਾਈ ਪੁਰਾਣੇ ਢੰਗਾਂ ਨਾਲ ਕਰਾਈ ਗਈ ਅਤੇ ਕੁਝ ਜਮਾਤਾਂ ਵਿਚ ਕ੍ਰਿਆਵਾਂ ਦੁਆਰਾ। ਨਤੀਜਿਆਂ ਦੀ ਪ੍ਰੀਖਿਆ ਬੁਧੀ ਪਰਖਣ ਦੇ ਨਵੇਂ ਤੇ ਸੁਧਰੇ ਹੋਏ ਢੰਗਾਂ ਜਿਵੇਂ Rating scale ਨਾਲ ਕੀਤੀ ਗਈ। ਇਹ ਡਿਠਾ ਗਿਆ ਕਿ ਜਿਨ੍ਹਾਂ ਜਮਾਤਾਂ ਵਿਚ ਕ੍ਰਿਆਤਮਕ ਕਾਰਜ ਕ੍ਰਮ ਦੁਆਰਾ ਪੜ੍ਹਾਈ ਕਰਾਈ ਗਈ ਸੀ ਉਨ੍ਹਾਂ ਵਿਚ ਐਕਾਡਮਿਕ ਸੂਚਨਾਵਾਂ ਅਤੇ ਗਿਆਨ (ਕਿਤਾਬੀ ਗਿਆਨ ਅਤੇ ਵਾਕਫ਼ੀ) ਉਨੀ ਹੀ ਜਾਂ ਅਧਿਕ ਤੇਜ਼ ਸੀ। ਵਿਦਿਆਰਥੀ ਦੀ ਰੁਚੀ ਬਹੁਤ "ਉਦਾਰ, ਸਹਿਨ ਸ਼ੀਲ (ਦਰ ਗੁਜ਼ਰ ਕਰਨ ਵਾਲੇ) ਅਤੇ ਵਿਗਿਆਨਕ ਸੀ ਅਤੇ ਉਨ੍ਹਾਂ ਨੂੰ ਮੁਢਲੀਆਂ ਜ਼ਿਮੇਵਾਰੀਆਂ, ਕੌਤੂਹਲ ਅਤੇ ਆਲੋਚਨਾ ਲਈ ਚੰਗਾ ਅਵਸਰ ਪ੍ਰਾਪਤ ਸੀ। ਬਾਲ ਵਿਕਾਸ ਦੀਆਂ ਮੁਖ ਮੱਦਾਂ (Items) ਵਿਚ ਕ੍ਰਿਆਤਮਕ ਪਾਠਖ ਕ੍ਰਮ ਪੁਰਾਣੇ ਤਰੀਕਿਆਂ ਨਾਲੋਂ ਵਧੇਰੇ ਉਤਮ ਸਿੱਧ ਹੋਇਆ ਹੈ। ਇਸ ਦੇ ਪਿਛੋਂ ਦੇ ਅਧਿਅਨ ਤੋਂ ਇਹੋ ਸਿੱਟਾ ਨਿਕਲਿਆ ਹੈ ਅਤੇ ਮਾਪਿਆਂ ਦਾ ਇਹ ਡਰ ਕਿ ਸਾਡੇ ਬੱਚੇ ਕ੍ਰਿਆਤਮਕ ਸਕੂਲਾਂ ਵਿਚ ਸਿਖਿਆ ਦੀਆਂ ਬੁਨਿਆਦੀ ਗੱਲਾਂ ਨਹੀਂ ਸਿਖ ਸਕਣਗੇ ਬਿਲ ਕੁਲ ਨਿਰਾ ਆਧਾਰ ਸਿਧ ਹੋਇਆ ਹੈ, ਅਸਲ ਵਿਚ ਪਛਮ ਦੇ ਲੋਕ ਤਾਂ ਹੁਣ ਇਹ ਪੁਛਣ ਲਗ ਪਏ ਹਨ ਕਿ ਜੇ ਕ੍ਰਿਆਤਮਕ ਸਿਖਿਆ ਪ੍ਰਣਾਲੀ ਮਢਲੇ ਸਕੂਲ

੨੭॥

(Elementry School) ਪ੍ਰਭਾਵਸ਼ਾਲੀ ਸਿਧ ਹੋਏ ਹਨ ਤਾਂ ਕਿਉਂ ਨਾ ਹਾਈ ਸਕੂਲਾਂ ਵਿਚ ਵੀ ਪੜ੍ਹਾਈ ਦਾ ਇਹ ਹੀ ਤਰੀਕਾ ਲਾਗੂ ਕਰ ਦਿੱਤਾ ਜਾਏ

ਭਾਰਤ ਵਿਚ ਬੇਸਿਕ ਸਿਖਿਆ ਦੇ ਤਜਰਬੇ ਨੂੰ ਇਥੋਂ ਤਕ ਯੋਗਤਾ ਨਾਲ ਨਹੀਂ ਅਪਣਾਇਆ ਗਿਆ। ਜਿੰਨਾ ਕੁ ਕ੍ਰਿਆਤਮਕ ਪਾਠਯ ਕ੍ਰਮ ਨੂੰ ਪੱਛਮੀ ਦੇਸਾਂ ਵਿਚ। ਨਾ ਹੀ ਦੁਹਾਂ ਦੇ ਨਤੀਜਿਆਂ ਦਾ ਮੁਕਾਬਲੇ ਤਨ (Comparative) ਵਧੇਰੇ ਆਲੋਚਨਾਤਮਕ ਅਧਿਅਨ ਹੀ ਕੀਤਾ ਗਿਆ ਹੈ। ਇਥੋਂ ਤਕ ਕਿ ਅਜੇ ਤਕ ਜ਼ਰੂਰੀ ਤਕਨੀਕ (Technique), ਸਾਧਨ ਅਤੇ ਸਾਮਗਰੀ ਭੀ ਵਿਕਸਤ ਨਹੀਂ ਹੋਈ। ਸੱਚ ਤਾਂ ਇਹ ਹੈ ਕਿ ਬੇਸਿਕ ਸਿਖਿਆ ਅਜੇ ਆਂਪਣੀ ਸ਼ਿਸ਼ੂ ਅਵਸਥਾ (Infancy) ਵਿਚ ਹੈ, ਇਸੇ ਕਰਕੇ ਤਜਰਬਿਆਂ ਦੇ ਭਰੋਸੇ ਯੋਗ ਨਤੀਜੇ ਜੋ ਕੰਟਰੋਲ ਹਾਲਤਾਂ ਦੇ ਅਧੀਨ ਕੱਢੇ ਗਏ ਹਨ, ਪ੍ਰਾਪਤ ਨਹੀਂ ਹੋ ਸਕੇ, ਪਰ ਬਿਹਾਰ ਸਰਕਾਰ ਦੀਆਂ ਰਿਪੋਰਟਾਂ ਜਿਥੇ ਕਿ ਬੇਸਿਕ ਸਿਖਿਆ ਦੀ ਵਰਤੋਂ ਬਿਨਾ ਕਿਸੇ ਮੁਦਾਖ਼ਲਤ ਦੇ ਕੀਤੀ ਗਈ ਤੇ ਹਿੰਦੁਸਤਾਨੀ ਤਾਲੀਮੀ ਸੰਘ ਦਾ ਦਾਵਾ ਇਸ ਗੱਲ ਦੀ ਗੁਆਹੀ ਹਨ ਕਿ ਜਿਨ੍ਹਾਂ ਛਾਤਰਾਂ ਨੇ ਬੇਸਿਕ ਸਿਖਿਆ ਦਾ ਅੱਠ ਸਾਲਾ ਕੋਰਸ ਪੂਰਾ ਕਰ ਲਿਆ ਹੈ। ਉਨ੍ਹਾਂ ਦੀ ਔਸਤ ਯੋਗਤਾ ਪੁਰਾਣੇ ਢੰਗ ਦੇ ਮਿਡਲ ਪਾਸ ਛਾਤਰਾਂ ਦੀ ਔਸਤ ਯੋਗਤਾ ਨਾਲੋਂ ਉਚੇਰੀ ਹੈ।

"ਵਧੇਰੇ ਵਿਕਾਸ ਕਿਉਂ ਹੋਇਆ ?" ਰੀਪੋਰਟ ਦਸਦੀ ਹੈ, "ਇਹ ਨਿਰਾ ਪੁਰਾ ਪਾਠਯ ਕ੍ਰਮ ਕਰਕੇ ਨਹੀਂ ਤੇ ਨਾ ਹੀ ਉਸ ਦੇ ਉਪਯੋਗ ਲਈ ਨਿਸਚੇ ਕੀਤੀਆਂ ਸ਼ੈਲੀਆਂ ਹਨ। ਪੁਰਾਣੀ ਸਿਖਿਆ ਦਾ ਉਦੇਸ਼ ਨਿਰਾ ਭਿੰਨ ੨ ਇਮਤਿਹਾਨ ਪਾਸ ਕਰ ਕੇ ਨੌਕਰੀਆਂ ਪਾਉਣਾ ਹੀ ਹੈ ਪਰ ਬੇਸਿਕ ਸਿਖਿਆ ਦਾ ਲਖਸ਼ ਵਿਅਕਤੀਤਵ ਦਾ ਬਹੁ-ਮੁਖ, ਸਮੁਚਿਤ ਤੇ ਸੰਤੁਲਿਤ ਵਿਕਾਸ ਅਤੇ ਇਹ ਲਖਸ਼ ਹਰ ਵੇਲੇ ਜਾਂ ਨਿਤ ਪ੍ਰਤੀ ਅਧਿਆਪਕਾਂ ਅਤੇ ਛਾਤਰਾਂ ਦੇ ਸਾਹਮਣੇ ਰਹਿੰਦਾ ਹੈ। ਉਸ ਵਿਚ ਠੀਕ ਢੰਗਾਂ ਅਤੇ ਤਕਨੀਕਾਂ ਤੇ ਜ਼ੋਰ ਦਿਤਾ ਜਾਂਦਾ ਹੈ। ਜਿਸ ਤੋਂ ਨਵਯੁਵਕਾਂ ਨੂੰ ਗਿਆਨ ਪ੍ਰਾਪਤੀ, ਸਹਿਕਾਰੀ ਕੰਮ ਤੇ ਜ਼ਿਮੇਵਾਰੀ ਸੰਭਾਲਣ ਦੇ ਕਾਫ਼ੀ ਅਵਸਰ ਮਿਲਦੇ ਹਨ ਤੇ ਇਸ ਦੇ ਨਤੀਜੇ ਵਜੋਂ ਛਾਤਰਾਂ ਦੀ ਯੋਗਤਾ ਉੱਚੇ ਦਰਜੇ ਦੀ ਹੁੰਦੀ ਹੈ। ਉਦੇਸ਼ ਭਰਪੂਰ, ਆਯੋਜਨਾ (ਸਕੀਮ ਅਨੁਸਾਰ), ਸਹਿਕਾਰੀ ਕੰਮ ਨੇਮ ਨਾਲ ਕੀਤਾ

ਜਾਵੇ ਅਤੇ ਉਸ ਦੀ ਰੂਪ ਰੇਖਾ ਬਣਾਉਣ ਅਤੇ ਸਾਧਨ ਵਿਚ ਬਾਰ ੨ ਉਸ ਨੂੰ ਜਾਚਿਆ ਜਾਵੇ ਅਤੇ ਪੂਰਾ ਕਰਨ ਤੇ ਫਿਰ ਡਿੱਠਾ ਜਾਵੇ। ਅਜਿਹਾ ਦ੍ਰਿਸ਼ਟੀਕੋਣ ਰਹਿਣ ਤੋਂ ਛਾਤਰਾਂ ਦੇ ਅੰਦਰ ਅਧਿਆਪਕਾਂ ਦੀ ਦੇਖ ਰੇਖ ਵਿਚ ਸ੍ਵੈ-ਜਤਨ (Self-effort) ਨਾਲ ਗਿਆਨ ਪ੍ਰਾਪਤ ਕਰਨ ਦੀ ਭਾਵਨਾ ਜਾਗਦੀ ਹੈ ਅਤੇ ਸਿਖਿਆ ਵਿਚ ਵਧ ਤੋਂ ਵਧ ਯੋਗਤਾ ਪਾਉਣ ਦੀ ਲਾਲਸਾ ਨੂੰ ਤਾਕਤ ਮਿਲਦੀ ਹੈ। (ਬਿਹਾਰ ਵਿਚ ਸਿਖਿਆ ਭਾਗ ਦੂਜਾ ਸਫ਼ਾ (33, 34)।

ਇਸ ਦਾ ਇਕ ਹੋਰ ਸਬੂਤ ਦੇਖੋ, "ਉਹ ਸਾਰੇ ਲੋਕ ਜਿਨ੍ਹਾਂ ਨੂੰ ਬੇਸਿਕ ਸਕੂਲ ਦੇ ਛਾਤਰਾਂ ਨਾਲ, ਪੁਰਾਣੇ ਸਮੇਂ ਦੇ ਸਾਧਾਰਨ ਸਕੂਲਾਂ ਦੇ ਛਾਤਰਾਂ ਨਾਲ ਮੁਕਾਬਲਾ ਕਰਨ ਦਾ ਅਵਸਰ ਮਿਲਿਆ, ਇਹ ਗੱਲ ਮੰਨ ਗਏ ਹਨ ਕਿ ਬੇਸਿਕ ਸਕੂਲਾਂ ਦੇ ਛਾਤਰ ਭੌਤਿਕ ਤੇ ਨੈਤਿਕ ਤੌਰ ਤੇ ਵਧੇਰੇ ਸੁਘੜ ਤੇ ਸੁਚੇਤ ਹੁੰਦੇ ਹਨ। ਇਸ ਦੇ ਇਲਾਵਾ ਚੂੰਕਿ ਸ਼ਿਲਪ ਕਾਰਜ ਵਿਚ ਉਠੀਆਂ ਹੋਈਆਂ ਮਨ ਇਛੀਆਂ ਰੁਚੀਆਂ ਵਿਚ ਉਨ੍ਹਾਂ ਦੀ ਸਮੁਚੀ ਸ਼ਕਤੀ ਲਗ ਜਾਂਦੀ ਹੈ, ਉਨ੍ਹਾਂ ਨੂੰ ਸ਼ਰਾਰਤ ਕਰਨ ਦਾ ਮੌਕਾ ਨਹੀਂ ਮਿਲਦਾ ਅਤੇ ਉਨ੍ਹਾਂ ਦਾ ਆਚਰਨ ਠੀਕ ਰਹਿੰਦਾ ਹੈ। ਰੁਚੀ ਕਰ ਸ਼ਿਲਪ ਕਾਰਜ ਮਨੁਖ ਜੀਵਨ ਵਿਚ ਆਪਣੇ ਆਪ ਅਨੁਸ਼ਾਸਨ ਪੈਦਾ ਕਰਦਾ ਹੈ ਅਤੇ ਉਹ ਆਪਣੀ ਜ਼ਿਮੇਵਾਰੀ ਨੂੰ ਸੁਖੈਨਤਾ ਨਾਲ ਸਮਝਣ ਅਤੇ ਸੰਭਾਲਣ ਲਗ ਪੈਂਦੇ ਹਨ। ਇਸ ਤਰ੍ਹਾਂ ਜੇ ਕੇਵਲ ਸਿਖਿਆ ਦੀ ਨਿਗਾਹ ਨਾਲ ਡਿੱਠਾ ਜਾਵੇ ਤਾਂ ਭਾਵੇਂ ਬੇਸਿਕ ਪ੍ਰਣਾਲੀ ਦੇ ਤਜਰਬੇ ਏਡੀ ਸਫਲਤਾ ਨਾਲ ਨਹੀਂ ਕੀਤੇ ਗਏ ਜਿਡੇ ਕਿ ਉਹ ਜ਼ਰੂਰੀ ਚਾਹੀਦੇ ਸਨ। ਉਨ੍ਹਾਂ ਨੂੰ ਏਨੀ ਸਫਲਤਾ ਜ਼ਰੂਰ ਮਿਲੀ ਹੈ ਕਿ ਬੇਸਿਕ ਸਿਖਿਆ ਨੂੰ ਜਾਰੀ ਰਖਿਆ ਜਾਵੇ ਅਤੇ ਬੜੇ ਪੈਮਾਨੇ ਤੇ ਅਪਣਾਇਆ ਜਾਵੇ। ਇਸ ਨੇ ਭਾਰਤ ਵਿਚ ਸਿਖਿਆ ਦੇ ਉਨਤੀਸ਼ੀਲ ਵਿਚਾਰਾਂ ਅਤੇ ਕੰਮਾਂ ਤੇ ਬੜਾ ਭਾਰੀ ਪ੍ਰਭਾਵ ਪਾਇਆ ਹੈ ਅਤੇ ਅਜਿਹੇ ਸਿਖਿਆ-ਸ਼ਾਸਤਰੀ ਭੀ ਜੋ ਬੇਸਿਕ ਪ੍ਰਣਾਲੀ ਦੇ ਸਿਧਾਂਤਾਂ ਨੂੰ ਪੂਰੀ ਤਰ੍ਹਾਂ ਨਹੀਂ ਮੰਨਦੇ। "ਕੁਝ ਕਰ ਕੇ ਸਿਖਣ" ਦੇ ਬੁਨਿਆਦੀ ਭਾਵ ਦੀ ਮਹਾਨਤਾ ਤੋਂ ਨਾਂਹ ਨਹੀਂ ਕਰ ਸਕੇ। (ਭਾਰਤ ਵਿਚ ਲਾਜ਼ਮੀ ਸਿਖਿਆ" ਲੇਖਕ ਕੇ. ਜੀ. ਸੈਯਦੇਨ ਜੇ. ਪੀ. ਨਾਇਕ ਅਤੇ ਐਸ. ਆਬਿਦ ਹੁਸੈਨ ਸਫ਼ਾ 133 ਯੂਨੈਸਕੋ ਪ੍ਰਕਾਸ਼ਨ)

ਬੇਸਿਕ ਪ੍ਰਣਾਲੀ ਦੇ ਆਰਥਿਕ ਅਤੇ ਸ੍ਵੈ ਸਹਾਇਕ ਪਹਿਲੂ ਤੇ ਬੜੀ ਆਲੋਚਨਾ

ਕੀਤੀ ਗਈ ਹੈ। ਇਸ ਨੂੰ ਬਾਲ ਮਿਹਨਤ (Child Labour) ਦਾ ਅਪਰਾਧੀ ਠਹਿਰਾਇਆ ਗਿਆ ਹੈ। ਜਿਸ ਤੋਂ ਮਨ ਅਤੇ ਸਰੀਰ ਦਾ ਵਿਕਾਸ ਰੁਕ ਜਾਂਦਾ ਹੈ। ਸਰਕਾਰੀ ਰੀਪੋਰਟਾਂ ਇਸ ਨੂੰ ਮੰਨਣ ਵਿਚ ਬਹੁਤ ਮਿਲੀਆਂ ਹਨ। ਬਿਹਾਰ ਤੋਂ ਬਿਨਾਂ ਕਿਸੇ ਰਾਜ ਵਿਚ ਬੇਸਿਕ ਸਿਖਿਆ ਦੀ ਪੂਰੇ ਮਨ ਨਾਲ ਤੇ ਲਗਾਤਾਰ ਵਰਤੋਂ ਨਹੀਂ ਹੋਈ। ਬਿਹਾਰ ਦੀ ਰੀਪੋਰਟ ਭੀ ਕੁਝ ਅਧਿਕ ਸਫਲ ਸਕੂਲਾਂ ਦੇ ਅੰਕੜੇ ਦੇ ਕੇ ਰਹਿ ਜਾਂਦੀ ਹੈ ਅਤੇ ਇਹ ਉਜ਼ਰ (Apologies) ਪੇਸ਼ ਕਰਦੀ ਹੈ ਕਿ ਬੇਸਿਕ ਸਿਖਿਆ ਦੀਆਂ ਆਰਥਕ ਸੰਭਾਵਨਾਵਾਂ ਨੂੰ ਭ-ੀ ਭਾਂਤ ਸਿਧ ਨਹੀਂ ਕੀਤਾ ਜਾ ਸਕਿਆ, ਕਿਉਂਕਿ ਸਕੂਲ ਅਤੇ ਜਮਾਤਾਂ ਵਿਚ ਹਾਜ਼ਰੀ ਬਹੁਤ ਘਟ ਹੋ ਰਹੀ ਹੈ। ਅਧਿਆਪਕ ਤੇ ਨਿਰੀਖਣ ਲਈ ਪੂਰਾ ਸਾਮਾਨ ਯੋਗਤਾ ਅਤੇ ਅਨੁਭਵ ਨਹੀਂ ਮਿਲ ਸਕਿਆ। ਅਗਲੇ ਦੋ ਸਫਿਆਂ ਤੇ ਉਨ੍ਹਾਂ ਦੇ ਅੰਕੜੇ ਦਿਤੇ ਗਏ ਹਨ। ਰੀਪੋਰਟ ਵਿਚ ਲਿਖਿਆ ਹੈ ਕਿ :—

ਇਹ ਆਂਕੜਿਆਂ ਦੀ ਸੂਚੀ ਛਾਤਰਾਂ ਦੀ ਹਾਜ਼ਰੀ, ਅਧਿਆਪਕ ਦੀ ਗਿਣਤੀ ਨੂੰ ਸਾਹਮਣੇ ਰੱਖ ਕੇ ਅਧਿਅਨ ਕਰਨਾ ਜ਼ਰੂਰੀ ਹੈ। ਜੇ ਸਾਲ ਦੇ 80% ਤੋਂ ਵਧ ਦਿਨਾਂ ਵਿਚ ਅਧਿਆਪਕ ਨੂੰ 30% ਛਾਤਰ ਵੀ ਰੋਜ਼ ਪੜ੍ਹਾਨ ਨੂੰ ਨਹੀਂ ਮਿਲਦੇ, ਤਾਂ ਉਸ ਦਾ ਸਮਾਂ, ਸ਼ਕਤੀ ਤੇ ਧਨ ਜੋ ਏਸ ਕੰਮ ਤੇ ਖਰਚ ਕੀਤਾ ਜਾ ਰਿਹਾ ਹੈ। ਵਿਅਰਥ ਜਾ ਰਿਹਾ ਹੈ ਜਾਂ ਉਸ ਦਾ ਨੁਕਸਾਨ ਹੋ ਰਿਹਾ ਹੈ। ਸਾਰੇ ਸੰਸਾਰ ਦੇ ਤਜਰਬੇ ਗੁਆਹ ਹਨ ਕਿ ਪੂਰੀ ਹਾਜ਼ਰੀ ਤਾਂ ਹੀ ਸੰਭਵ ਹੈ, ਜੇ ਉਸ ਨੂੰ ਕਾਨੂੰਨ ਦੀ ਮਦਦ ਨਾਲ ਲਾਜ਼ਮੀ ਕਰ ਦਿਤਾ ਜਾਵੇ। ਇਸ ਵਿਚ ਸ਼ੱਕ ਨਹੀਂ ਕਿ ਕਾਨੂੰਨ ਨੂੰ ਤਾਕਤ ਦੇਣ ਲਈ ਜ਼ਰੂਰੀ ਹੈ ਕਿ ਸਮੁਚਿਤ ਵਾਤਾਵਰਨ ਤਿਆਰ ਕੀਤਾ ਜਾਵੇ ਅਤੇ ਪਰਵਾਰ ਦੀ ਆਰਥਕ ਹਾਲਤ ਤੇ ਧਿਆਨ ਦਿਤਾ ਜਾਵੇ। ਇਸ ਨਿਗਾਹ ਨਾਲ 1948–49, 1949–50 ਦੇ ਵੇਰਵੇ ਵਿਚ ਜੋ ਆਂਕੜੇ ਹਰ ਸਕੂਲ ਲਈ ਦਿਤੇ ਗਏ ਹਨ, ਉਨ੍ਹਾਂ ਦੀ ਜਾਂਚ ਹੇਠਾਂ ਕੀ-ੀ ਜਾਂਦੀ ਹੈ :—

1948–49 ਵਿਚ ਮਾਥੀਆ ਸੀਨੀਅਰ ਬੇਸਕ ਸਕੂਲ ਵਿਚ 133 ਛਾਤਰ ਦਿਖਾਏ ਗਏ ਹਨ, ਪਰ ਉਥੇ ਭੀ ਰੋਜ਼ ਦੀ ਔਸਤ ਹਾਜ਼ਰੀ 76 ਦੀ ਸੀ। ਜਿਹੜੇ ਅਧਿਆਪਕ ਨੌਕਰ ਰਖੇ ਗਏ, ਉਨ੍ਹਾਂ ਦੀ ਗਿਣਤੀ 6 ਸੀ। ਏਸ ਸਟਾਫ਼ ਨਾਲ ਸਕੂਲ ਹਾਜ਼ਰੀ

## 1948-49 ਦੇ ਕੁਝ ਅਤੀ ਜ਼ਰੂਰੀ ਸਫ਼ਲ ਵਿੱਦਿਆਲਿਆਂ ਦੇ ਮਹੀਨਾਮ

### ਹਾਜ਼ਰ ਪ੍ਰਤੀ ਵਿਦਿਆਰਥੀ ਦੀ ਔਸਤ ਆਮਦਨ

| ਵਿਦਿਆਲਿਆ | ਰੁ: ਆ: ਪਾ: | ਰੁ: ਆ: ਪਾ: | ਰੁ: ਆ: ਪਾ: | ਰੁ: ਆ: ਪਾ: | ਰੁ: ਆ: ਪਾ: | ਰੁ: ਆ: ਪਾ: | ਰੁ: ਆ: ਪਾ: | ਰੁ: ਆ: ਪਾ: | ਰੁ: ਆ: ਪਾ: | ਰੁ: ਆ: ਪਾ: | ਖ਼ਰਚ ਦੇ ਅਨੁਸਾਰ ਪ੍ਰਤੀਸ਼ਤ ਆਮਦਨ |
|---|---|---|---|---|---|---|---|---|---|---|---|
| ਮਾਥੀਆ ਸੀ. ਵੇ. ਸਕੂਲ | 0-9- 5 | 2-15-2 | 4-14-4 | 7- 3-10 | 11-10-6 | 18- 2-8 | 122-0-0 | 233- 3-0 | 7475- 2-0 | 3312-4-9 | 44·03 |
| ਬਿੰਦਰਾਬਨ ਸੀ. ਵੇ. ਸਕੂਲ | 1-4- 4 | 5- 0-4 | 13- 2-4 | 21- 2- 9 | 29- 2-0 | 53-15-0 | 65-3-8 | 111-13-7 | 12196-11-3 | 5078-1-9 | 41·63 |
| ਚੌਬੇ ਟੋਲਾ ਸੀ. ਵੇ. ਸਕੂਲ | 0-7-11 | 2- 3-5 | 3- 7-0 | 3-13- 8 | 4- 8-0 | 63- 6-0 | 84-4-0 | 110-11-0 | 8409-14-7 | 2601-6-0 | 30·93 |
| ਸ਼ੰਭੂਆਪੁਰ ਜੂ. ਵੇ. ਸਕੂਲ | 3-8- 8 | 5-12-1 | 8- 5-4 | 17- 2- 5 | 21-15-6 | 0- 0-0 | 0-0-0 | 0- 0-0 | 3713-12-3 | 425-7-3 | 11·55 |

## 1948-49 ਦੇ ਕੁਝ ਅਤੀ ਜ਼ਰੂਰੀ ਸਫ਼ਲ ਵਿਦਿਆਰਥੀਆਂ ਦੇ ਨਤੀਜੇ

### ਹਾਜ਼ਰ ਪ੍ਰਤੀ ਵਿੱਦਿਆਰਥੀ ਦੀ ਔਸਤ ਆਮਦਨ

| ਵਿਦਿਆਲਿਆ | ਰੁ: ਆ: ਪਾ: | ਰੁ: ਆ: ਪਾ: | ਰੁ: ਆ: ਪਾ: | ਰੁ: ਆ: ਪਾ: | ਰੁ: ਆ: ਪਾ: | ਰੁ: ਆ: ਪਾ: | ਰੁ: ਆ: ਪਾ: | ਰੁ: ਆ: ਪਾ: | ਰੁ: ਆ: ਪਾ: | ਰੁ: ਆ: ਪਾ: | ਖ਼ਰਚ ਦੇ ਅਨੁਸਾਰ ਪ੍ਰਤੀਸ਼ਤ ਆਮਦਨ |
|---|---|---|---|---|---|---|---|---|---|---|---|
| ਲਗੁਨਹਾ | 1- 7- 7 | 3- 3-7 | 6- 9- 7 | 12- 0- 0 | 19- 7- 7 | 47-14-9 | 169- 4-4 | 161- 8- 0 | 13209- 0-6 | 3586-13-6 | 27 |
| ਲੋਹਿਆਰਿਆ | 2- 3- 9 | 5-15-0 | 12-13-10 | 17-10- 6 | 2-13- 5 | 32- 1-0 | 75- 4-6 | 105- 4- 5 | 11651- 2-3 | 3284-14-9 | 28 |
| ਪਾਂਡੇ ਟੋਲਾ | 1-12- 0 | 5-12-0 | 9-14- 9 | 14-11- 9 | 21- 2- 7 | 48-12-2 | 32-12-3 | 8- 4- 8 | 9328- 7-9 | 1948-13-3 | 21 |
| ਚੌਬੇ ਟੋਲਾ | 1- 0-11 | 3- 5-3 | 5-13- 6 | 7- 9-10 | 16-13- 3 | 38- 9-3 | 69-11-6 | 96-14-10 | 13271-15-9 | 3293- 8-9 | 24·5 |
| ਬੇਲਵਾ | 0-13- 0 | 3-11-2 | 9-13- 9 | 17- 5-10 | 22- 6- 9 | 22- 5-3 | 46-10-9 | 110- 9- 5 | 9839-12-0 | 1906- 0-0 | 19 |
| ਜੋਕਾਹਾ | 3- 1- 2 | 7-13-9 | 12-14- 0 | 14-13- 7 | 20- 9- 4 | 40- 3-6 | 67-14-8 | 44- 2- 7 | 10140- 1-0 | 1541- 3-8 | 14·3 |
| ਔਰਿਆ | 2- 5- 4 | 6-13-6 | 12-11-10 | 21- 5-10 | 25- 3- 7 | 0- 0-0 | 0- 0-0 | 0- 0- 0 | 4669- 8-6 | 573-12-6 | 12·3 |
| ਰਾਇ ਧੁਰੂਆ | 2- 4- 6 | 8- 6-9 | 8- 6- 9 | 17-14- 0 | 33-13-11 | 0- 0-0 | 0- 0-0 | 0- 0- 0 | 4570- 7-9 | 498-12-0 | 10·8 |

ਕਾਨੂੰਨੀ ਤੌਰ ਤੇ ਲਾਜ਼ਮੀ ਕਰ ਦਿਤੀ ਜਾਂਦੀ, ਤਾਂ ਔਸਤ ਭਰਤੀ 180 ਹੁੰਦੀ ਅਤੇ ਔਸਤ ਹਾਜ਼ਰੀ 144। 76 ਛਾਤਰਾਂ ਦੀ ਔਸਤ ਹਾਜ਼ਰੀ ਨਾਲ 3312 ਰੁ: 4 ਆ: 9 ਪਾ: ਦੀ ਆਮਦਨ ਸੀ। ਅਧਿਆਪਕਾਂ ਦੀ ਉਸੇ ਗਿਣਤੀ ਅਤੇ ਸ਼ਿਲਪ ਕੁਸ਼ਲਤਾ ਦੇ ਸਤਰ (ਸਟੈਂਡਰਡ) ਨਾਲ 144 ਦੀ ਔਸਤ ਹਾਜ਼ਰੀ ਦੇ ਅਨੁਸਾਰ 6275 ਰੁ: 15 ਆਨੇ ਬਚਤ ਹੁੰਦੀ।

3311 ਰੁਪਏ 5 ਆਨੇ ਦੇ ਉਪਰ ਦੀ ਰਕਮ ਅਰਥਾਤ 2963 ਰੁਪਏ 10 ਆਨੇ ਵਿਚੋਂ ਅਧੀ ਰਕਮ ਜਾਂ 1481 ਰੁਪਏ 13 ਆਨੇ ਤਾਂ ਕੱਚੇ ਮਾਲ ਉਪਰ ਖ਼ਰਚ ਹੁੰਦੇ। ਇਸ ਤਰ੍ਹਾਂ ਖਰਚ 7475 ਰੁਪਏ 2 ਆਨੇ ਤੋਂ ਵਧ ਕੇ 8956 ਰੁ: 15 ਆ: ਹੋ ਜਾਂਦਾ। ਉਸ ਦੇ ਅਨੁਸਾਰ 6275 ਰੁ: 15 ਆ: ਦੀ ਆਮਦਨ 8956 ਰੁ: 15 ਆ: ਦੇ ਕੁਲ ਖਰਚ ਦਾ 70 ਫੀ ਸਦੀ ਹੁੰਦੀ ਅਤੇ ਸਾਲਾਨਾ ਲਗਾਤਾਰ ਹੋਣ ਵਾਲੇ ਖਰਚ ਦੇ ਦੋ ਤਿਹਾਈ ਨਾਲੋਂ ਸਕੂਲ ਕਿਤੇ ਅਧਿਕ ਸ੍ਵੈ-ਸਹਾਇਕ ਹੁੰਦਾ।

ਜੇ ਇਸੇ ਤਰ੍ਹਾਂ ਦੂਜੇ ਸਕੂਲਾਂ ਦਾ ਹਿਸਾਬ ਲਾਇਆ ਜਾਵੇ ਤਾਂ ਪਤਾ ਲੱਗੇਗਾ ਕਿ ਸਕੂਲ ਵਿਚ ਹਾਜ਼ਰੀ ਕਾਨੂੰਨੀ ਤੌਰ ਤੇ ਲਾਜ਼ਮੀ ਹੋਣ ਤੇ ਮਾਥੀਆ, ਬ੍ਰਿੰਦਾਬਨ, ਚੇਬੇਟੋਲਾ ਅਤੇ ਸੰਭੂਆ ਪੁਰ ਦੇ ਸਕੂਲ ਉਨ੍ਹਾਂ ਹੀ ਅਧਿਆਪਕਾਂ ਅਤੇ ਉਸੇ ਸ਼ਿਲਪੀ ਕੌਸ਼ਲਾਂ ਦੇ ਸਤਾ ਨਾਲ ਉਸ ਨਾਲੋਂ ਕਿਤੇ ਜ਼ਿਆਦਾ ਸ੍ਵੈ-ਸਹਾਇਕ ਹੁੰਦੇ, ਜਿੰਨੇ ਕੁ ਉਹ ਹਨ। ਉਦਾਹਰਣ ਲਈ (1948-49) ਵਿਚ, 44·03, 41·63, 30·93 ਅਤੇ 11·55 ਫੀ ਸਦੀ ਸ੍ਵੈ-ਸਹਾਇਕ ਦੇ ਆਂਕੜੇ ਵਧ ਕੇ ਕ੍ਰਮਵਾਰ 70, 53, 96 ਅਤੇ 20 ਫੀ ਸਦੀ ਹੋ ਜਾਂਦੇ। ਇਸੇ ਤਰ੍ਹਾਂ 1949–50 ਵਿਚ 27, 28, 21, 24·5 19, 14·3, 12·3 ਅਤੇ 10·8 ਫੀ ਸਦੀ ਦਾ ਸ੍ਵੈ-ਸਹਾਇਕ ਵਧ ਕੇ ਕ੍ਰਮਵਾਰ 48, 58, 39, 38, 35, 28 ਅਤੇ 19 ਹੋ ਜਾਂਦਾ।

ਸੰਭੂਆਪੁਰ ਬੇਸਿਕ ਸਕੂਲ ਦੇ 1948–49 ਦੇ ਆਂਕੜੇ ਅਤੇ ਔਰੀਆ ਅਤੇ ਰਾਇ ਧੁਰੂਆ ਬੇਸਿਕ ਸਕੂਲ ਦੇ 1949–50 ਦੇ ਆਂਕੜੇ ਜਿਥੇ 8 ਜਮਾਤਾਂ ਦੀ ਥਾਂ ਕੇਵਲ 5 ਜਮਾਤਾਂ ਰਹੀਆਂ ਸਿੱਧ ਕਰਦੇ ਹਨ ਕਿ ਪੰਜ ਸਾਲਾ ਬੇਸਿਕ ਸਕੂਲ ਕੇਵਲ ਸਿਖਿਆ ਦੀ ਨਿਗਾਹ ਨਾਲ ਨਹੀਂ ਸਗੋਂ ਆਰਥਿਕ ਸ੍ਵੈ-ਸਹਾਇਤਾ ਦੀ ਨਿਗਾਹ ਨਾਲ

ਭੀ ਅਧੂਰਾ ਹੈ। (ਬਿਹਾਰ ਵਿਚ ਬੇਸਿਕ ਸਿਖਿਆ ਭਾਗ ਤੀਜਾ ਸਫ਼ਾ 55–59)

ਬਿਹਾਰ ਸਰਕਾਰ ਦੀ ਰੀਪੋਰਟ ਦੇ ਅਨੁਸਾਰ ਅਧਿਆਪਕਾਂ ਅਤੇ ਛਾਤਰਾਂ ਵਿਚਕਾਰ ਲੋੜੀਂਦਾ ਅਨੁਪਾਤ ਬਣਾਈ ਰੱਖਣ ਲਈ ਦੋ ਗੱਲਾਂ ਜ਼ਰੂਰੀ ਹਨ :—

1. ਉਹ ਉਪਾਉ ਅਪਣਾਏ ਜਾਣ ਜਿਨ੍ਹਾਂ ਨਾਲ ਸਕੂਲ ਦੇ ਛਾਤਰਾਂ ਦੀ ਗਿਣਤੀ ਨੂੰ ਸਾਹਮਣੇ ਰੱਖ ਕੇ ਸਕੂਲ ਦਾ ਸ਼ਮੁਚਾ ਕੰਮ ਚਲਾਣ ਲਈ ਘਟੋ ਘਟ ਅਧਿਆਪਕ ਰਖੇ ਜਾਣ।

2. ਅਜਿਹੇ ਸਾਧਨ ਅਪਣਾਏ ਜਾਣ, ਜਿਨ੍ਹਾਂ ਨਾਲ ਸਕੂਲ ਦੀਆਂ ਸਾਰੀਆਂ ਜਮਾਤਾਂ ਵਿਚ ਪੂਰੀ ਅਤੇ ਸਮਾਨ ਹਾਜ਼ਰੀ ਰਹੇ।

ਇਹ ਦੋਵੇਂ ਗੱਲਾਂ ਸਿੱਧ ਹੋ ਸਕਦੀਆਂ ਹਨ, ਪਰ ਬੜੀ ਹੈਰਾਨੀ ਹੁੰਦੀ ਹੈ ਕਿ ਹੁਣ ਤਕ ਦੋਵੇਂ ਪ੍ਰਾਪਤ ਨਹੀਂ ਹੋ ਸਕੀਆਂ।

————

# ਕੁਝ ਨਾਂਵਾਂ ਦੀ ਸੂਚੀ

1. **ਅਰਸਤੂ**–(386–322 B. C.) ਇਕ ਯੂਨਾਨੀ ਦਾਰਸ਼ਨਿਕ ਤੇ ਸ਼ਿਕਸ਼ਕ ਜੋ ਸਦਾ ਇਸ ਗੱਲ ਤੇ ਜ਼ੋਰ ਦਿੰਦਾ ਰਿਹਾ ਕਿ ਸਿਖਿਆ ਵਿਅਕਤੀ ਦੇ ਸੁਭਾਵ ਦੇ ਅਨੁਕੂਲ ਹੋਣੀ ਚਾਹੀਦੀ ਹੈ।

2. **ਕੁਮੀਨੀਅਸ**–(1592–1671) ਮੋਰੇਵੀਆ ਦਾ ਇਕ ਪਾਦਰੀ ਜਿਸ ਨੇ ਵਿਗਿਆਨ ਵਿਚ ਸਮਾਜ ਸੁਧਾਰ ਦਾ ਸਾਧਨ ਡਿੱਠਾ ਤੇ ਮੰਨਿਆ ਕਿ ਸਭ ਲੋਕਾਂ ਨੂੰ ਸਭ ਪ੍ਰਕਾਰ ਦਾ ਗਿਆਨ ਪ੍ਰਾਪਤ ਕਰਨਾ ਚਾਹੀਦਾ ਹੈ। ਉਸ ਦੀ ਪ੍ਰਣਾਲੀ ਦੇ ਮੁੱਖ ਸਿਧਾਂਤ ਇਹ ਸਨ। (1) ਸ਼ਬਦਾਂ ਤੋਂ ਪਹਿਲਾਂ ਵਸਤੂ ਗਿਆਨ। (2) ਵਿਦਿਆਰਥੀ ਦੀ ਉਮਰ, ਰੁਚੀ ਤੇ ਯੋਗਤਾ ਦੇ ਅਨੁਸਾਰ ਪੜ੍ਹਾਉਣਾ। (3) ਕੁਝ ਕਰਕੇ ਆਪਣੇ ਕੰਮ ਤੇ ਅਨੁਭਵ ਦੁਆਰਾ ਸਿੱਖਣਾ। ਉਹ ਪੜ੍ਹਾਉਣ ਵਿਚ "ਕੁਦਰਤੀ ਸਾਧਨ" (Method of Nature) ਦਾ ਪੱਖਪਾਤੀ ਸੀ।

3. **ਜ਼ਾਕਿਰ ਹੁਸੈਨ**-(1896– ) ਅਲੀਗੜ੍ਹ ਮੁਸਲਿਮ ਯੂਨੀਵਰਸਿਟੀ ਦੇ ਉਪ ਕੁਲਪਤੀ, ਜਾਮਿਆ ਮਿੱਲੀਆ ਇਸਲਾਮੀਆ ਦੇ ਭੂਤ ਪੂਰਵ ਉਪਕੁਲਪਤੀ, ਵਾਰਧਾ ਸਿਖਿਆ ਸੰਮਤੀ ਦੇ ਪ੍ਰਧਾਨ, ਬੇਸਿਕ ਸਿਖਿਆ ਦੇ ਸਭ ਤੋਂ ਵਡੇ ਬਾਨੀ ਤੇ ਪੜਚੋਲੀ।

4. **ਪੇਸਟਾਲੋਜ਼ੀ**–(1776–1827) ਇਕ ਸ੍ਵਿਸ ਸਿਖਿਅਕ ਸੀ, ਜਿਸ ਦਾ ਸਿਖਿਆ ਦੇ ਵਰਤਮਾਨ ਆਚਰਨਾਂ ਤੇ ਉਪਾਵਾਂ ਤੇ ਵਿਸ਼ਾਲ ਤੇ ਗੂੜ੍ਹਾ ਪ੍ਰਭਾਵ ਹੈ। ਉਸ ਦਾ ਵਿਸ਼ਵਾਸ਼ ਸੀ ਕਿ ਸਿਖਿਆ ਵੱਧਾ ਤੇ ਵਿਕਾਸ ਹੈ। ਬੱਚਿਆਂ ਦੀਆਂ ਮੰਗਾਂ ਤੇ ਰੁਚੀਆਂ ਦੇ ਆਧਾਰ ਤੇ ਪੜ੍ਹਾਉਣ ਦੀਆਂ ਵਿਧੀਆਂ ਦਾ ਨਿਸਚਾ ਕਰਨਾ ਚਾਹੀਦਾ ਹੈ ਅਤੇ ਚੰਗੀ ਤਰ੍ਹਾਂ ਪੜਚੋਲ ਸਫ਼ਲ ਸਿਖਿਆ ਦਾ ਅੰਗ ਹੈ।

5. **ਫਰੋਈਬਲ**–(1782–1852) ਕਿੰਡਰ ਗਾਰਟਨ ਪ੍ਰਣਾਲੀ ਦਾ ਬਾਨੀ (ਮੋਢੀ) ਉਸ ਨੇ ਬੱਚਿਆਂ ਦੀਆਂ ਸੁਭਾਵਿਕ ਸ਼ਕਤੀਆਂ ਦੇ ਮਹੱਤਵ, ਖੇਲ, ਆਪਣੇ ਆਪ ਕੰਮ ਕਰਨ ਦਾ ਸੁਭਾ, ਰਚਨਾਤਮਕ ਕੰਮ, ਆਪੋ ਵਿਚ ਦੇ ਮੇਲ ਮਿਲਾਪ ਤੇ ਹਮਦਰਦੀ

ਅਤੇ ਕੰਮ ਦੁਆਰਾ ਸਿੱਖਣ ਦੇ ਸਿਖਿਆਭੂਲ ਤੇ ਜ਼ੋਰ ਦਿਤਾ। ਉਹ ਵੀ ਮੰਨਦਾ ਸੀ ਕਿ ਸਿਖਿਆ ਦਾ ਅਰਥ ਹੈ "ਵਿਕਾਸ"।

6. **ਰੂਸੋ**–(1712–1778) ਇਕ ਬੜਾ ਮਸ਼ਹੂਰ ਵਿਚਾਰਕ, ਜਿਸ ਦੀ ਛਾਪ ਰਾਜਨੀਤੀ ਤੇ ਸਿਖਿਆ ਤੇ ਰਹੇਗੀ। ਉਹ ਵਧੇਰੇ ਫ਼ਰਾਂਸ ਵਿਚ ਰਿਹਾ। ਉਸ ਦੇ ਮਤ ਅਨੁਸਾਰ ਸਿਖਿਆ ਮਾਨਵ-ਸੁਭਾ ਦੇ ਅਨੁਕੂਲ ਰਹੇ। ਸਭ ਤੋਂ ਵੱਡੀ ਸਿਖਸ਼ਾ ਪ੍ਰਕ੍ਰਿਤੀ ਦਿੰਦੀ ਹੈ। ਪੜ੍ਹਾਉਣ ਦਾ ਕੰਮ ਕੁਦਰਤੀ ਰੁਚੀ ਦੇ ਅਨੁਸਾਰ ਰਹੇ। ਸਿਖਿਆ ਦਾ ਮੰਤਵ ਹੈ ਵਿਅਕਤੀ ਦਾ ਪੂਰਾ ਪੂਰਾ ਪ੍ਰਾਕ੍ਰਿਤਕ ਵਿਕਾਸ।

7. **ਸੈਅਦੇਨ ਕੇ. ਜੀ.**–(1903– ) ਭਾਰਤ ਸਰਕਾਰ ਦੇ ਸਿਖਿਆ ਸਲਾਹਕਾਰ। ਦੇਸ਼ ਦੇ ਵੱਡੇ ਵੱਡੇ ਸਿਖਿਆ ਸ਼ਾਸਤਰੀ ਵਰ੍ਹਿਆਂ ਤੋਂ ਜ਼ੋਰ ਦੇ ਰਹੇ ਹਨ ਕਿ ਦੇਸ਼ ਦੀ ਸਿਖਿਆ ਪ੍ਰਣਾਲੀ ਦੀ ਨਵੇਂ ਸਿਰਿਓਂ ਉਸਾਰੀ ਨਵੀਂ ਸਿਖਿਆ ਦੇ ਸਿਧਾਂਤਾਂ ਤੇ ਆਦਰਸ਼ਾਂ ਦੇ ਅਨੁਸਾਰ ਹੋਣੀ ਚਾਹੀਦੀ ਹੈ। ਆਪ ਕਈਆਂ ਰਾਸ਼ਟਰੀ ਤੇ ਅੰਤਰ ਰਾਸ਼ਟਰੀ ਸਭਾਵਾਂ ਦੇ ਮੈਂਬਰ ਅਤੇ ਵਾਰਧਾ ਸਿਖਿਆ ਸਭਾ ਦੇ ਇਕ ਵੱਡੇ ਕਾਰਜ ਕਰਤਾ ਹਨ।

8. **ਸਪੈਂਸਰ ਹਰਬਰਟ**–(1820–1903) ਅੰਗਰੇਜ਼ ਫ਼ਿਲਾਸਫ਼ਰ, ਮਨੋ-ਵਿਗਿਆਨੀ ਤੇ ਸਮਾਜ-ਸ਼ਾਸਤਰੀ ਸੀ। ਉਸ ਦੇ ਮੱਤ ਦੇ ਅਨੁਸਾਰ ਸਿਖਿਆ ਦਾ ਮੰਤਵ ਹੈ ਪੂਰੀ ਜ਼ਿੰਦਗੀ ਦੀ ਤਿਆਰੀ। ਸਿਖਿਆ ਅਜਿਹਾ ਵਿਗਿਆਨ ਹੈ, ਜਿਸ ਦੀ ਸਹਾਇਤਾ ਨਾਲ ਆਦਮੀ-ਜੀਵਨ-ਰੱਖਿਆ ਤੋਂ ਛੁਟ ਕਮਾ ਖਾ ਵੀ ਸਕਦਾ ਹੈ।

9. **ਹਰਬਰਟ**–(1776–1841) ਇਕ ਜਰਮਨੀ ਦਾਰਸ਼ਨਿਕ ਤੇ ਅਧਿਆਪਕ। ਉਸ ਨੇ ਜ਼ੋਰ ਦਿਤਾ ਕਿ ਮਨੁਖ ਦੀਆਂ ਧਾਰਮਕ ਤੇ ਆਚਰਨਕ (ਨੈਤਿਕ) ਭਾਵਨਾਵਾਂ ਨੂੰ ਜਗਾਉਣ ਤੇ ਵਿਕਸਿਤ ਕਰਨ ਦੇ ਕਾਰਨ ਬਚਿਆਂ ਵਿਚ ਚੌਤਰਫ਼ਾ ਰੁਚੀ ਪੈਦਾ ਕਰਨੀ ਜ਼ਰੂਰੀ ਹੈ।

———